( ਕਵੀਸ਼ਰੀ ਦੀ ਪੁਸਤਕ )

# ਧਰਮੀ ਜਰਨੈਲ



ਕਵੀਸ਼ਰ ਜਰਨੈਲ ਸਿੰਘ ਸਭਰਾਵਾਂ ਵਾਲੇ

ਕਵੀਸ਼ਰੀ ਦੇ ਪ੍ਰਸੰਗਾਂ ਦੀ ਨਵੀਂ ਪੁਸਤਕ

# ਧਰਮੀ ਜਰਨੈਲ

ਲੇਖਕ :
ਕਵੀਸ਼ਰ ਜਰਨੈਲ ਸਿੰਘ
ਸਭਰਾਵਾਂ ਵਾਲੇ, (ਮੋ.) 9815699137

ਪ੍ਰਕਾਸ਼ਕ



ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

Dharmi Jarnail
by
Kavishar Jarnail Singh Sabhravan Wale

ISBN : 81-7601-661-6
ਪਹਿਲੀ ਐਡੀਸ਼ਨ : ਨਵੰਬਰ 2004
ਦੂਜੀ ਐਡੀਸ਼ਨ : ਮਾਰਚ 2013
ਭੇਟਾ : 80-00



ਪ੍ਰਕਾਸ਼ਕ :-
**ਭਾ. ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ : (0183) 2542346, 2547974, ਫੈਕਸ : 5017488
E-mail : csjssales@hotmail.com
: csjspurchase@yahoo.com
Visit our Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774



ਭੇਟਾ

ਕਾਰਗਿਲ ਦੇ ਉਨ੍ਹਾਂ ਸ਼ਹੀਦ
ਯੋਧਿਆਂ ਨੂੰ ਜੋ ਆਜ਼ਾਦ ਭਾਰਤ
ਦੀ
ਰਾਖੀ ਕਰਦੇ ਆਪਣੀਆਂ
ਜਾਨਾਂ ਵਾਰ ਗਏ ।

# ਗਿ: ਜਰਨੈਲ ਸਿੰਘ ਸਭਰਾਵਾਂ ਦੇ ਜਥੇ ਦੀਆਂ ਕੈਸੇਟਾਂ

**ਜੇ ਕੇ ਆਰ ਕੰਪਨੀ**
1 ਕੁਦਰਤ ਤੇਰੀ ਮਾਲਕਾ
2 ਸਿਦਕ ਦੇ ਬੇੜੇ ਪਾਰ
3 ਸਿਦਕ ਪੰਜਾਬੀਆਂ ਦਾ
4 ਦਸਮ ਪਿਤਾ ਦੀ ਪਹਿਲੀ ਜੰਗ

**ਪ੍ਰਿੰਸ ਕੰਪਨੀ ਵਿਚ**
5 ਸਿਰਾਂ ਦੇ ਮੁੱਲ
6 ਸਿੰਘਾਂ ਦੀ ਵੱਡੀ ਜੰਗ
7 ਉੱਚ ਦੇ ਪੀਰ

**ਮੈਗਨ ਟੱਚ ਕੰਪਨੀ ਵਿਚ**
8 ਸਹਾਰਾ ਦੁਖੀਆਂ ਦਾ
9 ਭਾਈ ਮਨੀ ਸਿੰਘ ਜੀ
10 ਸਧਨਾਂ ਭਗਤ
11 ਕਾਰਗਿਲ ਦੀ ਜੰਗ
12 ਛੋਟੇ ਸਾਹਿਬਜ਼ਾਦੇ

**ਵਿਮਲ ਕੰਪਨੀ ਵਿਚ**
13 ਵਰ ਪੁੱਤਰਾਂ ਦਾ
14 ਬਾਬਾ ਜੀਵਣੀ
15 ਕੌਮੀ ਪ੍ਰਵਾਨਾ
16 ਸਿੱਖ ਰਾਜ ਕਿਵੇਂ ਗਿਆ, ਭਾਗ–1
17 ਸਿੱਖ ਰਾਜ ਕਿਵੇਂ ਗਿਆ, ਭਾਗ–2

**ਟੈਕਸਲਾ ਕੰਪਨੀ ਵਿਚ**
18 ਲਹੂ ਭਿੱਜਾ ਇਤਿਹਾਸ
19 ਦੇਸ ਭਗਤ ਦਾਤਾ

**ਟੀ ਸੀਰੀਜ਼ ਕੰਪਨੀ ਵਿਚ**
20 ਸੰਤ ਬਾਬਾ ਨਿਧਾਨ ਸਿੰਘ ਜੀ
21 ਵਿਆਹ ਗੁਰੂ ਗੋਬਿੰਦ ਸਿੰਘ ਜੀ
22 ਸਾਕਾ ਨੰਦੇੜ
23 ਬੰਦਾ ਸਿੰਘ

**ਪ੍ਰਭ ਆਡੀਓ ਕੰਪਨੀ ਵਿਚ**
24 ਸੱਤਾ ਤੇ ਬਲਵੰਡਾ
25 ਰਾਜਾ ਹਰੀ ਚੰਦ

**ਫਾਈਨ ਟੱਚ ਰੂਬੀ ਕੰਪਨੀ ਵਿਚ**
26 ਜੋਗੀ ਦਾ ਵਿਆਹ
27 ਚੋਜੀ ਗੁਰੂ ਨਾਨਕ ਦੇਵ ਜੀ
28 ਗੁਰੂ ਅੰਗਦ ਦੇਵ ਦਾ ਵਿਆਹ
29 ਖਡੂਰ ਸਾਹਿਬ ਦੀ ਧਰਤੀ
30 ਦੁਨੀ ਦੇ ਤਾਰਨਹਾਰੇ
31 ਸੇਵਾ ਨੂੰ ਮੇਵਾ
32 ਰੱਬ ਜਿਨ੍ਹਾਂ ਦਾ ਰਾਖਾ
33 ਦੇਸ ਦੇ ਰਾਖੇ
34 ਮੀਰੀ-ਪੀਰੀ ਦੇ ਮਾਲਕ
35 ਬਿਧੀ ਚੰਦ ਦੇ ਦੋਸ਼ਾਲੇ
36 ਬਿਧੀ ਚੰਦ ਦੇ ਘੋੜੇ
37 ਗੁਰ ਬੇਟੇ
38 ਸਿਦਕੀ ਸਿੱਖ ਦੇਵੀ ਚੰਦ
39 ਅਨੰਦਪੁਰ ਦਾ ਘੇਰਾ
40 ਲਾਲ ਗੋਬਿੰਦ ਦੇ
41 ਸਿੱਖੀ ਸਿਦਕ ਨਾ ਹਾਰੇ
42 ਬਾਬਾ ਦੀਪ ਸਿੰਘ
43 ਪਰਉਪਕਾਰੀ ਸੂਰਮਾ
44 ਬੰਦਾ ਸਿੰਘ ਸ਼ਹੀਦੀ
45 ਬਾਬਾ ਤਾਰਾ ਸਿੰਘ ਵਾਂ
46 ਬਾਬਾ ਬੀਰ ਸਿੰਘ
47 ਬੀਬੀ ਸੁੰਦਰੀ, ਭਾਗ–1
48 ਬੀਬੀ ਸੁੰਦਰੀ, ਭਾਗ–2
49 ਕਾਰ ਸੇਵਾ ਦੇ ਬਾਨੀ
50 ਖੂਨੀ ਸਾਕਾ
51 ਬੱਬਰ ਅਕਾਲੀ
52 ਕਰਤਾਰ ਸਿੰਘ ਸਰਾਭਾ
53 ਸ਼ੇਰ ਸੂਰਮਾ
54 ਬੋਤਾ ਸਿੰਘ ਗਰਜਾ ਸਿੰਘ
55 ਰਾਜ ਮਾਤਾ, ਭਾਗ–1
56 ਰਾਜ ਮਾਤਾ, ਭਾਗ–2
57 ਮਾਣ ਪੰਜਾਬ ਦੇ
58 ਕੌਮ ਦੀਏ ਤਕਦੀਰੇ
59 ਰੂਪ ਬਸੰਤ, ਭਾਗ–1
60 ਰੂਪ ਬਸੰਤ, ਭਾਗ–2
61 ਰੂਪ ਬਸੰਤ, ਭਾਗ–3
62 ਪੂਰਨ ਭਗਤ, ਭਾਗ–1
63 ਪੂਰਨ ਭਗਤ, ਭਾਗ–2
64 ਰੱਬ ਧੀਆਂ ਦੇਵੇ ਨਾ


## ਵਿਸ਼ੇਸ਼ ਧੰਨਵਾਦ

1 ਉਸਤਾਦ ਪੰਡਤ ਮੋਹਣ ਸਿੰਘ ਜੀ ਘਰਿਆਲਾ ਦਾ
2 ਭਾਈ ਚਤਰ ਸਿੰਘ ਜੀਵਨ ਸਿੰਘ ਜੀ ਦਾ
3 ਕਵੀਸ਼ਰ ਜੋਗਾ ਸਿੰਘ ਜੀ ਜੋਗੀ ਦਾ
4 ਸਰਪੰਚ ਵਰਿਆਮ ਸਿੰਘ ਜੀ ਸੈਦੋ ਦਾ
5 ਸ. ਗੁਰਬਖ਼ਸ਼ ਸਿੰਘ ਦਿਆਲਪੁਰ ਦਾ
6 ਮਾਣਯੋਗ ਭੂਆ ਈਸ਼ਰ ਕੌਰ ਦਾ
7 ਸ. ਜੁਝਾਰ ਸਿੰਘ ਜੀ ਕਨੇਡਾ ਦਾ
8 ਸ. ਬਾਜ ਸਿੰਘ ਜੀ ਕਨੇਡਾ ਦਾ
9 ਸ. ਕੁਲਵੰਤ ਸਿੰਘ ਜੀ ਬਸਰਾਮਪੁਰੀ ਦਾ
10 ਗਿ: ਸੋਹਣ ਸਿੰਘ ਜੀ ਸੀਤਲ ਦਾ
11 ਢਾਡੀ ਗੁਰਮੁਖ ਸਿੰਘ ਜੀ ਵਲਟੋਹਾ ਦਾ
12 ਗਿ: ਮੁਖਤਿਆਰ ਸਿੰਘ ਜੀ ਜਫ਼ਰ ਦਾ
13 ਗਿ: ਮੂਲਾ ਸਿੰਘ ਜੀ ਪਾਖਰਪੁਰੀ ਦਾ
14 ਟੀ. ਸੀਰੀਜ਼ ਵਾਲੇ ਸ੍ਰੀ ਦਰਸ਼ਨ ਕੁਮਾਰ ਜੀ ਦਾ
15 ਫਾਇਨ ਟੱਚ ਵਾਲੇ ਰੂਬੀ ਜੀ ਦਾ
16 ਖਾਲਸਾ ਕੰਪਨੀ ਦਾ
17 ਸ੍ਰੀ ਵਿਮਲ ਜੀ ਦਾ
18 ਸੰਤ ਬਾਬਾ ਸੁਖਦੇਵ ਸਿੰਘ ਜੀ ਹੰਸਲੀ ਦਾ
19 ਸ. ਗੁਰਨਾਮ ਸਿੰਘ ਰੱਤਾ ਗੁੱਦਾ ਦਾ
20 ਪਹਿਲਵਾਨ ਜੋਤਾ ਸਿੰਘ ਸਭਰਾਵਾਂ ਦਾ

## ਤਤਕਰਾ





ੴ ਸਤਿਗੁਰ ਪ੍ਰਸਾਦਿ

ਪ੍ਰਸੰਗ

## ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁੱਘੀ ਮਰਾਸਣ ਨੂੰ ਤਾਰਨਾ

ਵੇਦਾਂ ਸ਼ਾਸਤਰਾਂ ਤੇ ਹਕੀਮਾਂ ਨੇ ਚਾਰ ਪ੍ਰਕਾਰ ਦੀ ਬਾਂਝ ਔਰਤ ਲਿਖੀ ਹੈ। 1 ਜਿਸ ਦੇ ਔਲਾਦ ਨਾ ਹੋਵੇ, 2 ਜਾਂ ਜਿਸ ਦੇ ਘਰ ਇਕ ਪੁੱਤਰ ਬੱਚਾ ਹੋਵੇ, ਫਿਰ ਕੋਈ ਬੱਚਾ ਨਾ ਹੋਵੇ, 3 ਜਾਂ ਜਿਸ ਦੇ ਬੱਚਾ ਹੋਣ ਵਾਲਾ ਹੋ ਕੇ ਗਿਰ ਜਾਂਦਾ ਹੋਵੇ, 4 ਜਾਂ ਜਿਸ ਦੇ ਪੁੱਤਰ ਜੰਮ ਕੇ ਮਰ ਜਾਂਦੇ ਹੋਣ। ਐਸੀ ਹੀ ਇਕ ਔਰਤ, ਮਰਾਸੀ ਜਾਤ ਨਾਲ ਸਬੰਧ ਰੱਖਣ ਵਾਲੀ ਗੁਰੂ ਨਾਨਕ ਦੇਵ ਜੀ ਦੇ ਜਨਮ ਨਗਰ ਤਲਵੰਡੀ ਰਾਇ ਭੋਇ ਵਿਚ ਰਹਿੰਦੀ ਸੀ। ਉਸ ਦਾ ਨਾਮ ਸੁੱਘੀ ਸੀ। ਕਈ ਲਿਖਾਰੀਆਂ ਨੇ ਉਸ ਦਾ ਨਾਮ ਲੱਖੋ ਤੇ ਪਤੀ ਦਾ ਨਾਮ ਬਦਰੂ ਮਰਾਸੀ ਵੀ ਲਿਖਿਆ ਹੈ। ਅਸੀਂ ਇਹ ਪ੍ਰਸੰਗ ਭਾਈ ਵੀਰ ਸਿੰਘ ਜੀ ਦੀ ਲਿਖਤ 'ਗੁਰੂ ਨਾਨਕ ਚਮਤਕਾਰ' ਦੇ ਅਧਾਰ 'ਤੇ ਲਿਖ ਰਹੇ ਹਾਂ। ਉਸ ਨੇ ਮਰਦਾਨੇ ਦੀ ਮਾਤਾ ਦਾ ਨਾਮ ਸੁੱਘੀ ਹੀ ਲਿਖਿਆ ਹੈ। ਸੁੱਘੀ ਦੇ ਘਰ ਪੰਜ ਪੁੱਤਰ ਹੋ ਕੇ ਮਰ ਗਏ ਸੀ। ਉਸ ਦੀ ਹਾਲਤ ਉਸ ਬਾਗ਼ ਦੇ ਬੂਟੇ ਵਰਗੀ ਸੀ, ਜਿਸ ਦੇ ਫੁੱਲ ਫ਼ਲ ਕੱਚੇ ਹੀ ਝੜ ਜਾਂਦੇ ਹੋਣ ਤੇ ਮਾਲੀ ਐਸੇ ਬੂਟੇ ਜੜ੍ਹਾਂ ਤੋਂ ਪੁੱਟ ਕੇ ਬਾਗ਼ 'ਚੋਂ ਦੂਰ ਸੁੱਟ ਦਿੰਦਾ ਹੈ ਤੇ ਬਾਕੀ ਫ਼ਲਦਾਰ ਬੂਟਿਆਂ ਨੂੰ ਗੋਡੀ ਦਿੰਦਾ ਹੈ, ਪਾਣੀ ਲਾਉਂਦਾ ਹੈ। ਸਪੁੱਤੀ ਔਰਤ ਦੀ ਜ਼ਿੰਦਗੀ ਕਦਰ ਨਾਲ ਬੀਤਦੀ ਹੈ, ਨਿਪੁੱਤੀ ਔਰਤ ਨੂੰ ਲੋਕ ਤਾਹਨੇ-ਮਿਹਣੇ ਤੇ ਧੱਕੇ ਮਾਰਦੇ ਨੇ। ਤੇ ਉਸ ਦੇ ਮੱਥੇ ਲੱਗਣਾ, ਪਿੰਡ ਦੀਆਂ ਔਰਤਾਂ ਮਾੜਾ ਸਮਝਦੀਆਂ ਹਨ। ਵਿਚਾਰੀ ਸੁੱਘੀ ਦੀ ਵੀ ਐਸੀ ਹੀ ਦੁਰਦਸ਼ਾ ਸਾਡੇ ਸਮਾਜ ਨੇ ਕੀਤੀ। ਖੈਰ ਸਮਾਂ ਪਾ ਕੇ ਉਸ ਦੇ ਘਰ ਛੇਵਾਂ ਪੁੱਤਰ ਜਨਮਿਆਂ ਬੜਾ ਸੁੰਦਰ ਬਾਲਕ ਸੀ। ਪਰ ਮੌਤ ਤੋਂ ਸਤੀ ਹੋਈ ਮਾਂ ਨੇ ਉਸ ਦਾ ਨਾਂ 'ਮਰ ਜਾਣਾ' ਰੱਖ ਦਿੱਤਾ। ਇਕ ਦਿਨ ਦੀਨ-ਦੁਨੀਆ ਦੇ ਮਾਲਕ ਗੁਰੂ ਨਾਨਕ ਦੇਵ ਜੀ ਨੇ ਉਸ ਮਾਤਾ 'ਤੇ ਸਵਾਲ ਕੀਤਾ, ਹੇ ਮਾਂ! ਤੂੰ ਆਪਣੇ ਪੁੱਤਰ ਨੂੰ ਮਰਜਾਣਾ ਕਿਉਂ ਆਖਦੀ ਹੈਂ? ਏਨੀ ਸੁਣ ਕੇ ਉਸ ਦੀਆਂ ਭੁੱਬਾਂ ਨਿਕਲਗੀਆਂ ਤੇ ਆਪਣੀ ਦਰਦਾਂ ਭਰੀ ਕਹਾਣੀ, ਗੁਰੂ ਨਾਨਕ ਦੇਵ ਜੀ ਨੂੰ ਇਉਂ ਦੱਸ ਰਹੀ ਹੈ—

## (ਬੈਂਤ)

1 ਹਾਉਕਾ ਲੈ ਕੇ ਸੁੱਘੀ ਨੇ ਕਿਹਾ ਮੁੱਖੋਂ,
ਤੂੰ ਨਹੀਂ ਜਾਣਦਾ ਦਿਲਾਂ ਦੇ ਦੁੱਖ ਬਾਬਾ।
ਵੱਡੇ ਏਸ ਤੋਂ ਲਾਡਲੇ ਪੁੱਤ ਮੇਰੇ,
ਮੌਤ ਡੈਣ ਨੇ ਲਏ ਨੇ ਚੁੱਕ ਬਾਬਾ।
ਸੋਭਾ ਪਾਂਵਦਾ ਕਦੇ ਨਾ ਬਾਗ਼ ਅੰਦਰ,
ਕੱਚੇ ਫ਼ਲ ਜਾਂਦੇ ਜੀਹਦੇ ਟੁੱਟ ਬਾਬਾ।
ਮੋਇਆਂ ਵਾਂਗਰਾਂ ਫਿਰਨ ਜਹਾਨ ਉੱਤੇ,
ਮਰ ਜਾਂਵਦੇ ਜਿਨ੍ਹਾਂ ਦੇ ਪੁੱਤ ਬਾਬਾ।

2 ਪਹਿਲਾ ਪੁੱਤ ਮੇਰਾ ਜਦ ਜੰਮਿਆ ਸੀ,
ਉਹ ਤਾਂ ਜੰਮਦੇ ਸਾਰ ਹੀ ਮਰ ਗਿਆ ਸੀ।
ਰਹਿ ਗਈ ਤੜਫ ਦੀ ਇੱਛਰਾਂ ਵਾਂਗਰਾਂ ਮੈਂ,
ਖਾਲੀ ਗੋਦ ਨਿਮਾਣੀ ਦੀ ਕਰ ਗਿਆ ਸੀ।
ਇਕ ਪਲ ਨਾ ਵੇਖਣਾ ਮੂੰਹ ਮਿਲਿਆ,
ਜਿਹੜਾ ਲਿਆ ਸੀ ਸੁੱਖਣਾਂ ਸੁੱਖ ਬਾਬਾ।
ਮੋਇਆਂ ਵਾਂਗਰਾਂ ਫਿਰਨ ਜਹਾਨ ਉੱਤੇ,
ਮਰ ਜਾਂਵਦੇ ਜਿਨ੍ਹਾਂ ਦੇ ਪੁੱਤ ਬਾਬਾ।

3 ਪਹਿਲਾ ਪੁੱਤ ਮਰਿਆ, ਉਹ ਵੀ ਜਰ ਲਿਆ ਮੈਂ,
ਵਾਰੀ ਦੂਸਰੇ ਦੀ ਫੇਰ ਆ ਗਈ ਸੀ।
ਮੌਤ ਡੈਣ ਨੇ ਕਹਿਰ ਦੀ ਝਪਟ ਮਾਰੀ,
ਮੇਰੇ ਹੱਥਾਂ ਦੇ ਵਿਚ ਮੁਕਾ ਗਈ ਸੀ।
ਓਦੋਂ ਜੀਵ ਦੀ ਕੋਈ ਨਹੀਂ ਪੇਸ਼ ਜਾਂਦੀ,
ਚੋਗ ਜਾਂਵਦਾ ਜਦੋਂ ਨਿਖੁੱਟ ਬਾਬਾ।
ਮੋਇਆਂ ਵਾਂਗਰਾਂ ਫਿਰਨ ਜਹਾਨ ਉੱਤੇ,
ਮਰ ਜਾਂਵਦੇ ਜਿਨ੍ਹਾਂ ਦੇ ਪੁੱਤ ਬਾਬਾ।

4 ਪਹਿਲੇ ਏਸ ਤੋਂ ਲਾਡਲੇ ਪੁੱਤ ਮੇਰੇ,
ਵਾਰੀ ਵਾਰੀ ਜਹਾਨ 'ਤੋਂ ਚੱਲ ਗਏ ਨੇ।
ਅੱਠੇ ਪਹਿਰ ਉਹ ਤੱਤੀ ਨੂੰ ਭੁੱਲਦੇ ਨਹੀਂ,
ਮੇਰੇ ਵਿਚ ਕਲੇਜੇ ਪੈ ਸੱਲ ਗਏ ਨੇ।



'ਮਰ ਜਾਣਾ' ਤਾਂ ਰੱਖਿਆ ਨਾਂ ਇਸ ਦਾ,
ਲੈਣਾ ਇਹਨੂੰ ਵੀ ਮੌਤ ਨੇ ਚੁੱਕ ਬਾਬਾ!
ਮੋਇਆਂ ਵਾਂਗਰਾਂ ਫਿਰਨ ਜਹਾਨ ਉੱਤੇ,
ਮਰ ਜਾਂਵਦੇ ਜਿਨ੍ਹਾਂ ਦੇ ਪੁੱਤ ਬਾਬਾ।

5 ਕੋਈ ਐਸਾ ਨਾ ਲੱਭਿਆ ਗੁਰੂ ਮੈਨੂੰ,
ਜਿਹੜਾ ਏਸ ਦੀ ਉਮਰ ਨੂੰ ਗੰਢ ਲਾਵੇ।
ਮੇਰੇ ਵਿਹੜੇ ਦਾ ਰਹੇ ਇਹ ਚਮਨ ਖਿੜਿਆ,
ਮੇਰੇ ਵਿਚ ਕਲੇਜੇ ਜੋ ਠੰਢ ਪਾਵੇ।
ਐਸਾ ਗੁਰੂ ਨਾ ਲੱਭਾ 'ਜਰਨੈਲ ਸਿੰਘਾ',
ਜਿਹਨੂੰ ਦੱਸਾਂ ਮੈਂ ਦਿਲਾਂ ਦੇ ਦੁੱਖ ਬਾਬਾ।
ਮੋਇਆਂ ਵਾਂਗਰਾਂ ਫਿਰਨ ਜਹਾਨ ਉੱਤੇ,
ਮਰ ਜਾਂਵਦੇ ਜਿਨ੍ਹਾਂ ਦੇ ਪੁੱਤ ਬਾਬਾ।



ਪ੍ਰਸੰਗ

## ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਭਾਈ ਮਰਦਾਨਾ ਜੀ ਨੂੰ ਵਰ ਦੇਣਾ

ਮੇਹਰਾਂ ਦੇ ਸਾਈਂ, ਦੁਖੀਆਂ ਦੇ ਤਾਰਨਹਾਰੇ, ਗਰੀਬ-ਨਿਵਾਜ ਮਾਤਾ ਸੁੱਘੀ ਦੀ ਦਰਦਾਂ ਭਰੀ ਕਹਾਣੀ ਸੁਣ ਕੇ ਕਹਿਣ ਲੱਗੇ । ਹੇ ਮਾਤਾ ! ਅੱਜ ਤੋਂ ਇਸ ਪੁੱਤਰ ਨੂੰ ਮਰਜਾਣਾ ਨਾ ਆਖੀਂ । ਮਾਤਾ ਜੀ ਨੇ ਕਿਹਾ, ਸੱਚੇ ਪਾਤਸ਼ਾਹ ਫਿਰ ਇਸ ਪੁੱਤਰ ਨੂੰ ਕੀ ਆਖ ਕੇ ਬੁਲਾਇਆ ਕਰਾਂ ! ਤਾਂ ਸੱਚੇ ਸਤਿਗੁਰੂ ਜਗਤ ਵਾਲੀ ਕਹਿਣ ਲੱਗੇ,

ਅੱਜ ਤੋਂ ਅੱਗੇ, ਇਸ ਨੂੰ ਆਖਿਆ ਕਰ 'ਮਰਦਾਨਾ' । ਜਿਵੇਂ ਮਿਹਰ ਵਿਚ ਆ ਕੇ ਮੇਰੇ ਦਾਤਾ ਜੀ ਆਪਣੇ ਮੁਖਾਰਬਿੰਦ ਵਿਚੋਂ ਮਰਦਾਨੇ ਦੀ ਮਾਤਾ ਜੀ ਨੂੰ ਕਹਿ ਰਹਿ ਨੇ, ਉਸ ਵੇਲੇ ਦਾ ਵੇਰਵਾ ਇਸ ਪ੍ਰਕਾਰ ਹੈ—

### (ਦੋਤਾਰਾ ਛੰਦ)

1 ਆਖਿਆ ਗੁਰ ਨਾਨਕ ਨੇ ਸੁਣ ਲੈ ਗੱਲ ਮਾਤਾ ਜੀ ਮੇਰੀ ।
ਇਸ ਰੰਗਲੀ ਦੁਨੀਆ 'ਤੇ ਲੱਗੀ ਜੜ੍ਹ ਰਹਿ ਜੂ ਗੀ ਤੇਰੀ ।
ਪੁੱਤ ਸਦਾ ਜਿਉਂਦਾ ਰਹੇ, ਹੁੰਦੀ ਹਰ ਮਾਪਿਆਂ ਦੀ ਚਾਨ੍ਹਾ ।
ਮਰ ਜਾਣਾ ਆਖੀ ਨਾ ਇਸ ਨੂੰ ਆਖਿਆ ਕਰ ਮਰਦਾਨਾ ।
2 ਜੋ ਆਇਆ ਦੁਨੀਆ 'ਤੇ ਰੱਖਦਾ ਹਰ ਜੀਵਣ ਦੀ ਆਸਾ ।
ਆਸਾਂ ਨਾਲ ਜੀਵੀ ਦਾ ਜੱਗ 'ਤੇ ਮਰਦਾ ਸਦਾ ਨਿਰਾਸ਼ਾ ।
ਆਵਣ ਤੇ ਜਾਵਣ ਦਾ, ਦੁਨੀਆ ਵਿਚ ਹੈ ਇਕ ਬਹਾਨਾ ।
ਮਰ ਜਾਣਾ ਆਖੀ ਨਾ ਇਸ ਨੂੰ ਆਖਿਆ ਕਰ ਮਰਦਾਨਾ ।
3 ਤੇਰੇ ਲਈ ਜੀਣਾ ਨਹੀਂ ਇਸ ਨੇ ਲੋਕਾਂ ਬਦਲੇ ਜਿਉਣਾ ।
ਢਲ ਪੱਥਰ ਜਾਵਣਗੇ, ਇਸ ਨੇ ਜਿਥੇ ਸਾਜ ਵਜਾਉਣਾ ।
ਪੁੱਤ ਤੇਰਾ ਗਾਵੇਗਾ ਰੱਬੀ ਰਾਗ ਦੀਆਂ ਨਿੱਤ ਤਾਨਾ ।
ਮਰਜਾਣਾ ਆਖੀ ਨਾ ਇਸ ਨੂੰ ਆਖਿਆ ਕਰ ਮਰਦਾਨਾ ।



4 ਨਾਵਾਂ ਕੁਲ ਤੇਰੀ ਦਾ, ਕਰਨਾ ਇਸ ਦੁਨੀਆ 'ਤੇ ਉੱਚਾ ।
ਜਿਸ ਥਾਂ ਦਾ ਮੋਤੀ ਹੈ, ਉਸੇ ਲੜੀ 'ਚ ਗਿਆ ਪਰੁੱਚਾ ।
ਕੋਈ ਵਿਰਲਾ ਪਹੁੰਚੇਗਾ ਇਸ ਨੇ ਜਿਸ ਮੰਜ਼ਲ 'ਤੇ ਜਾਣਾ ।
ਮਰਜਾਣਾ ਆਖੀ ਨਾ ਇਸ ਨੂੰ ਆਖਿਆ ਕਰ ਮਰਦਾਨਾ ।
5 ਕੁੱਲ ਦੁਨੀਆ ਦੰਗ ਰਹਿ ਜੂ, ਜਿਥੇ ਸਾਜ ਏਸ ਦਾ ਵੱਜੂ ।
ਦੁਨੀਆ ਦੇ ਰਾਗਾਂ 'ਚੋਂ ਵੱਖਰੇ ਰਾਗ ਸਾਜ ਨਾਲ ਕੱਢੂ ।
ਇਸ ਅੱਗੇ ਝੁਕ ਜਾਣਾ ਵੱਡੇ ਦੁਨੀਆ ਦੇ ਵਿਦਵਾਨਾਂ ।
ਮਰਜਾਣਾ ਆਖੀ ਨਾ ਇਸ ਨੂੰ ਆਖਿਆ ਕਰ ਮਰਦਾਨਾ ।
6 ਸੁਣ ਬਚਨ ਸਤਿਗੁਰਾਂ ਦੇ, ਸੁੱਘੀ ਦਿਲ ਵਿਚ ਖੁਸ਼ੀ ਮਨਾਉਂਦੀ ।
ਧੰਨ ਧੰਨ ਤੂੰ ਸਤਿਗੁਰ ਜੀ, ਕਹਿ ਕੇ ਚਰਨੀਂ ਸੀਸ ਨਿਵਾਉਂਦੀ ।
ਸਿਰ ਚਰਨੀਂ ਧਰ ਕੇ ਤੇ, ਕੀਤਾ ਸਤਿਗੁਰ ਦਾ ਸ਼ੁਕਰਾਨਾ ।
ਮਰਜਾਣਾ ਆਖੀ ਨਾ ਇਸ ਨੂੰ ਆਖਿਆ ਕਰ ਮਰਦਾਨਾ ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਿਹਰ ਵਿਚ ਆ ਕੇ ਭਾਈ ਮਰਦਾਨੇ ਤੇ ਉਸ ਦੀ ਮਾਤਾ ਨੂੰ ਤਾਰ ਦਿੱਤਾ । ਭਾਈ ਮਰਦਾਨਾ ਜੀ ਨੇ ਸਾਰੀ ਜ਼ਿੰਦਗੀ, ਸਾਹਿਬ ਦੇ ਗੁਣ ਗਾਉਂਦਿਆਂ ਗੁਰੂ ਜੀ ਦੇ ਚਰਨਾਂ ਵਿਚ ਬਤੀਤ ਕੀਤੀ । ਆਪ ਸਿੱਖ ਜਗਤ ਦੇ ਪਹਿਲੇ ਰਬਾਬੀ ਸਨ । ਉਨ੍ਹੀਆਂ ਰਾਗਾਂ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ । ਆਪ ਉਨ੍ਹੀਆਂ ਰਾਗਾਂ ਦੇ ਉਸਤਾਦ ਰਾਗੀ ਤੇ ਰਬਾਬੀ ਮੰਨੇ ਗਏ ।



ਪ੍ਰਸੰਗ

# ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਵੈਦ ਨੂੰ ਉਪਦੇਸ਼

ਇਕ ਦਿਨ-ਰਾਤ ਬੀਤ ਗਈ ਤਾਂ ਦਿਨ ਚੜ੍ਹੇ ਗੁਰੂ ਜੀ ਚਾਦਰ ਤਾਣ ਕੇ ਸੌਂ ਗਏ। ਡੰਗਰ ਛੱਡਣ ਦਾ ਚੇਤਾ ਵੀ ਭੁਲਾ ਦਿੱਤਾ। ਮਾਤਾ ਤੇ ਭੈਣ ਨਾਨਕੀ ਨੇ ਬੜਾ ਕਿਹਾ ਕਿ ਉੱਠ ਰੋਟੀ-ਪਾਣੀ ਖਾਹ ਤੇ ਮਾਲ ਛੱਡ ਪਰ ਗੁਰੂ ਜੀ ਨੇ ਇਕ ਨਾ ਸੁਣੀ। ਪਿੰਡ ਦੇ ਹਾਣੀ ਮੁੰਡੇ ਆਏ ਤੇ ਪਿਆਰ ਨਾਲ ਕਹਿਣ ਲੱਗੇ, ਪਿਆਰੇ ਮਿੱਤਰਾ! ਬਾਹਰ ਚੱਲੀਏ, ਨਾਲੇ ਖੇਡਾਂਗੇ, ਨਾਲੇ ਡੰਗਰ ਚਾਰਾਂਗੇ। ਗੁਰੂ ਜੀ ਨੇ ਉਨ੍ਹਾਂ ਨੂੰ ਕੋਈ ਵੀ ਉੱਤਰ ਨਾ ਦਿੱਤਾ। ਸਿਰਫ਼ ਹੱਥ ਨਾਲ ਹੀ ਇਸ਼ਾਰਾ ਕੀਤਾ ਕਿ ਜਾਉ!

ਸਾਰੇ ਪਿੰਡ ਵਿਚ ਖ਼ਬਰ ਫੈਲ ਗਈ ਕਿ ਨਾਨਕ ਬੀਮਾਰ ਹੋ ਗਿਆ ਹੈ। ਨਾ ਕੁਝ ਖਾਂਦਾ ਹੈ, ਨਾ ਕੁਝ ਪੀਂਦਾ ਹੈ ਤੇ ਨਾ ਹੀ ਕੁਝ ਬੋਲਦਾ ਹੈ। ਕਈ ਦਿਨ ਏਸੇ ਤਰ੍ਹਾਂ ਬੀਤ ਗਏ, ਮਹਿਤਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਬੜੇ ਦੁਖੀ ਰਹਿਣ ਲੱਗੇ। ਆਖ਼ਰ ਇਕ ਦਿਨ ਵੈਦ ਹਰਦਾਸ ਨੂੰ ਬੁਲਾਇਆ ਗਿਆ। ਉਹ ਗੁਰੂ ਜੀ ਦੀ ਬਾਂਹ ਪਕੜ ਕੇ ਨਬਜ਼ ਵੇਖਣ ਲੱਗਾ ਤੇ ਗੁਰੂ ਨਾਨਕ ਦੇਵ ਜੀ ਹੱਸ ਪਏ ਤੇ ਰੱਬੀ ਰੰਗ ਵਿਚ ਰੰਗੇ ਹੋਏ ਕਹਿਣ ਲੱਗੇ, ਭੋਲੇ ਵੈਦ! ਤੈਨੂੰ ਕੀ ਪਤਾ ਮੈਨੂੰ ਕੀ ਦੁੱਖ ਹੈ। ਜਿਵੇਂ ਮੇਰੇ ਦਾਤਾ ਜੀ, ਵੈਦ ਨੂੰ ਉਪਦੇਸ਼ ਦੇ ਰਹੇ ਹਨ, ਕਵਿਤਾ ਇਸ ਤਰ੍ਹਾਂ ਹੈ—

## (ਕਵਿਤਾ)

1 ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥
ਦੁੱਖਾਂ ਦੇ ਵਿਚ ਸੜ ਰਿਹਾ ਅੱਜ ਸਾਰਾ ਸੰਸਾਰ।
ਵੈਦਾ ਮੇਰੇ ਰੋਗ ਦੀ, ਤੂੰ ਕੀ ਜਾਣੇ ਸਾਰ?

2 ਦੀਨ ਮਜ਼ਬ ਦੀ ਅੱਗ ਮੇਂ ਸੜ-ਸੜ ਮਰਦੇ ਲੋਕ।
ਪੀਂਦੇ ਰੱਤ ਗਰੀਬ ਦੀ ਹਾਕਮ ਬਣ ਕੇ ਜੋਕ।
ਚਿੱਟੇ ਦਿਨ ਅੱਜ ਲੁੱਟਦੇ ਅੱਜ ਘਰ ਨੂੰ ਪਹਿਰੇਦਾਰ।
ਵੈਦਾ ਮੇਰੇ ਰੋਗ ਦੀ, ਤੂੰ ਕੀ ਜਾਣੇ ਸਾਰ?



3 ਛੂਤ-ਛਾਤ ਦਾ ਬੀਜਤਾ ਪੰਡਤ ਲੋਕਾਂ ਜ਼ਹਿਰ।
ਏਸੇ ਗੱਲ ਤੋਂ ਵਧ ਗਿਆ ਇਕ-ਦੂਜੇ ਨਾਲ ਵੈਰ।
ਇਕ ਪੰਗਤ ਵਿਚ ਬਹਿਣ ਨਾ ਪੰਡਤ ਜੱਟ ਚਮਿਆਰ।
ਵੈਦਾ ਮੇਰੇ ਰੋਗ ਦੀ, ਤੂੰ ਕੀ ਜਾਣੇ ਸਾਰ?

4 ਬੰਦਾ ਭੁੱਲ ਕੇ ਬੰਦਗੀ ਲੱਗ ਪਿਆ ਬੰਦੇ ਖਾਣ।
ਰਾਹੇ ਪਾਉਣਾ ਓਸ ਨੂੰ, ਚਾੜ੍ਹ ਨਾਮ ਦੀ ਪਾਣ।
ਤਪਤ ਕੜਾਏ ਤੇਲ ਦੇ ਕਰਨੇ ਠੰਡੇ ਠਾਰ।
ਵੈਦਾ ਮੇਰੇ ਰੋਗ ਦੀ, ਤੂੰ ਕੀ ਜਾਣੇ ਸਾਰ?

5 ਸੱਜਣ ਬਣ ਕੇ ਏਸ ਥਾਂ ਠੱਗੀ ਮਾਰਨ ਠੱਗ।
ਹੰਸਾਂ ਦੇ ਵਿਚ ਬਹਿ ਗਿਆ ਭੇਸ ਬਦਲ ਕੇ ਬੱਗ।
ਮੈਂ ਪਰਜਾ ਨੂੰ ਦੱਸਣਾ ਪਾਣੀ ਦੁੱਧ ਨਿਤਾਰ।
ਵੈਦਾ ਮੇਰੇ ਰੋਗ ਦੀ, ਤੂੰ ਕੀ ਜਾਣੇ ਸਾਰ?

6 ਲੋਭੀ ਵੱਧ ਗ੍ਰਹਿਸਤੀਓਂ ਅੱਜ ਦੇ ਜੋ ਅਤੀਤ।
ਹੰਮਜ਼ਾ ਗੌਂਸ ਫ਼ਕੀਰ ਦੀ ਬਦਲ ਗਈ ਹੈ ਨੀਤ।
ਦੁਨੀਆਂ ਉੱਤੇ ਵਰਤਦਾ ਬੰਦਗੀ ਦਾ ਹਥਿਆਰ।
ਵੈਦਾ ਮੇਰੇ ਰੋਗ ਦੀ, ਤੂੰ ਕੀ ਜਾਣੇ ਸਾਰ?

7 ਪਰਜਾ ਤਾਈਂ ਹੜੱਪਦੀ ਹਾਕਮ ਰੂਪੀ ਡੈਣ।
ਕਾਜ਼ੀ ਹੋਏ ਰਿਸ਼ਵਤੀ ਲੱਗ ਪਏ ਵੱਢੀ ਲੈਣ।
ਸੱਚ ਕਿਨਾਰੇ ਰਹਿ ਗਿਆ ਵਧ ਗਏ ਅੱਤਿਆਚਾਰ।
ਵੈਦਾ ਮੇਰੇ ਰੋਗ ਦੀ, ਤੂੰ ਕੀ ਜਾਣੇ ਸਾਰ?



ਪ੍ਰਸੰਗ

## ਰਾਇ ਬੁਲਾਰ ਜੀ ਨੇ ਕਾਲੂ ਜੀ ਨੂੰ ਕਹਿਣਾ

ਜਿਸ ਦਿਨ ਤੋਂ ਨਾਨਕ ਜੀ ਦੇ ਮੁੱਖ 'ਤੇ ਸੱਪ ਨੇ ਛਾਂ ਕੀਤੀ, ਰਾਇ ਬੁਲਾਰ ਜੀ ਨੇ ਵੇਖੀ। ਉਸ ਦਿਨ ਤੋਂ ਰਾਇ ਬੁਲਾਰ ਗੁਰੂ ਜੀ ਨੂੰ ਕੋਈ ਰੱਬੀ ਸ਼ਕਤੀ ਦਾ ਮਾਲਕ ਸਮਝਦਾ ਸੀ ਤੇ ਹਰ ਵੇਲੇ ਗੁਰੂ ਜੀ ਦਾ ਸਤਿਕਾਰ ਕਰਿਆ ਕਰਦਾ ਸੀ।

ਜਦੋਂ ਉਸ ਨੂੰ ਪਤਾ ਲੱਗਾ ਕਿ ਗੁਰੂ ਨਾਨਕ ਦੇਵ ਜੀ ਨੇ 20 ਰੁਪੈ ਸੰਤ ਰੈਣ ਦਾਸ ਜੀ ਦੀ ਭੁੱਖੀ ਮੰਡਲੀ ਨੂੰ ਲੰਗਰ ਛਕਾਉਣ ਉੱਤੇ ਖਰਚ ਕਰ ਦਿੱਤੇ ਹਨ ਤੇ ਮਹਿਤਾ ਕਾਲੂ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਬਹੁਤ ਝਿੜਕਿਆ-ਮਾਰਿਆ ਹੈ। ਤਾਂ ਉਸ ਤੋਂ ਜਰਿਆ ਨਾ ਗਿਆ, ਗੁੱਸੇ ਦਾ ਭਰਿਆ-ਪੀਤਾ, ਆਣ ਕੇ ਕਾਲੂ ਜੀ ਨੂੰ ਕਹਿਣ ਲੱਗਾ, ਪਟਵਾਰੀ 20 ਰੁਪੈ ਮੇਰੇ ਤੋਂ ਲੈ ਲਾ ਪਰ ਮੇਰੇ ਰੱਬ ਰੂਪ 'ਤੇ ਫੇਰ ਕਦੇ ਇਸ ਤਰ੍ਹਾਂ ਦਾ ਕਹਿਰ ਨਾ ਕਰੀਂ !

### (ਪਉੜੀ ਛੰਦ)

1 ਆਖਿਆ ਰਾਇ ਬੁਲਾਰ ਨੇ ਮਨ ਡਾਢਾ ਭਰ ਕੇ।
ਰਹੀਏ ਉਸ ਖ਼ੁਦਾ ਤੋਂ ਹਰ ਵੇਲੇ ਡਰ ਕੇ।
ਇਸ ਅੱਲਾਹ ਦੇ ਨੂਰ 'ਤੇ ਨਾ ਕਹਿਰ ਗੁਜਾਰੀਂ।
ਫੇਰ ਕਦੇ ਨਾ ਇਸ ਤਰ੍ਹਾਂ ਨਾਨਕ ਨੂੰ ਮਾਰੀਂ।
2 ਸੱਚਾ ਸੌਦਾ ਏਸ ਨੇ ਦੁਨੀਆਂ ਵਿਚ ਕੀਤਾ।
ਮਾਇਆ ਬਦਲੇ ਫਿਰੇ ਤੂੰ ਅੱਜ ਭਰਿਆ-ਪੀਤਾ।
ਪੁੱਤਰ ਸਮਝ ਕੇ ਏਸ ਦਾ ਨਾ ਮੂੰਹ ਫਿਟਕਾਰੀਂ।
ਫੇਰ ਕਦੇ ਨਾ ਇਸ ਤਰ੍ਹਾਂ ਨਾਨਕ ਨੂੰ ਮਾਰੀਂ।
3 ਭੁੱਖੇ ਸਾਧੂ ਵੇਖ ਕੇ ਇਸ ਕਰੇ ਭੰਡਾਰੇ।
ਝੂਠੀ ਮਾਇਆ ਵਾਸਤੇ ਤੂੰ ਲੱਫੜ ਮਾਰੇ।
ਵੇਖ ਕਿਸ ਤਰ੍ਹਾਂ ਸਿਮ੍ਰੀਆਂ ਸੱਚੀਆਂ ਸਰਕਾਰੀਂ।
ਫੇਰ ਕਦੇ ਨਾ ਇਸ ਤਰ੍ਹਾਂ ਨਾਨਕ ਨੂੰ ਮਾਰੀਂ।



4 ਸੱਪਾਂ ਛਾਵਾਂ ਕੀਤੀਆਂ ਇਸ ਦੇ ਮੁੱਖ ਉੱਤੇ।
ਦੀਨ-ਦੁਨੀ ਦੇ ਪਾਤਸ਼ਾਹ ਜਾਂ ਵੇਖੇ ਸੁੱਤੇ।
ਰੂਪ ਰੱਬ ਦਾ ਸਮਝ ਕੇ ਇਸ ਨੂੰ ਸਤਿਕਾਰੀਂ।
ਫੇਰ ਕਦੇ ਨਾ ਇਸ ਤਰ੍ਹਾਂ ਨਾਨਕ ਨੂੰ ਮਾਰੀਂ।
5 ਇਸ ਦਾ ਪਾਉਣਾ ਭੇਦ ਕੀ, ਅਕਲਾਂ ਦਿਆ ਅੰਨ੍ਹਿਆਂ!
ਕਾਜ਼ੀ ਕੁੱਤਬ ਦੀਨ ਨੇ ਇਸ ਨੂੰ ਰੱਬ ਮੰਨਿਆਂ।
ਗੋਪਾਲ ਪੰਡਤ ਤੇ ਬਿਰਜ ਨਾਥ ਖਾ ਤੁਰਗੇ ਹਾਰੀਂ।
ਫੇਰ ਕਦੇ ਨਾ ਇਸ ਤਰ੍ਹਾਂ ਨਾਨਕ ਨੂੰ ਮਾਰੀਂ।
6 ਖੇਡਾਂ ਬਾਲਾਂ ਨਾਲ ਸੀ ਇਸ ਅਜਬ ਰਚਾਈਆਂ।
ਕਿੱਕਰਾਂ ਉੱਤੋਂ ਏਸ ਨੇ ਝਾੜੀਆਂ ਮਿਠਿਆਈਆਂ।
ਬਹਿ ਕੇ ਦਿਲ ਵਿਚ ਆਪਣੇ, ਤੂੰ ਸੋਚ ਵਿਚਾਰੀਂ!
ਫੇਰ ਕਦੇ ਨਾ ਇਸ ਤਰ੍ਹਾਂ ਨਾਨਕ ਨੂੰ ਮਾਰੀਂ।
7 ਕਰਦਾ ਹਰ ਦਮ ਵੱਖਰੇ ਦੁਨੀਆਂ ਤੋਂ ਧੰਦੇ।
ਇਸ ਦੀਆਂ ਰਮਜਾਂ ਸਮਝਦੇ ਕੋਈ ਰੱਬੀ ਬੰਦੇ।
'ਜਰਨੈਲ ਸਿੰਘਾ' ਸਿਰ ਏਸ ਦੇ ਚਰਨਾਂ 'ਤੇ ਡਾਰੀਂ।
ਫੇਰ ਕਦੇ ਨਾ ਇਸ ਤਰ੍ਹਾਂ ਨਾਨਕ ਨੂੰ ਮਾਰੀਂ।



ਪ੍ਰਸੰਗ

## ਰਾਇ ਬੁਲਾਰ ਦਾ ਗੁਰੂ ਨਾਨਕ ਦੇਵ ਜੀ ਨੂੰ ਤਰਲਾ

ਰਾਇ ਬੁਲਾਰ ਦੀ ਲੜਕੀ ਨਵਾਬ ਦੌਲਤ ਖਾਂ ਸੁਲਤਾਨਪੁਰ ਵਾਲੇ ਨਾਲ ਵਿਆਹੀ ਹੋਈ ਸੀ । ਉਸ ਨਵਾਬ ਥੱਲੇ ਕੰਮ ਕਰਨ ਵਾਲਾ ਮਾਲ ਮੰਤਰੀ ਭਾਵ ਲੋਕਾਂ ਕੋਲੋਂ ਮਾਮਲੇ ਦੇ ਰੂਪ ਵਿਚ 'ਕੱਠੇ ਕੀਤੇ ਹੋਏ ਪੈਸੇ-ਦਾਣੇ ਸੰਭਾਲਣ ਦਾ ਜ਼ੁੰਮੇਵਾਰ ਸੀ, ਜੈ ਰਾਮ । ਇਸ ਨੂੰ ਨਵਾਬ ਦੌਲਤ ਖਾਂ ਨੇ ਬੇਬੇ ਨਾਨਕੀ ਦਾ ਰਿਸ਼ਤਾ ਕਰਵਾਇਆ ਸੀ, ਏਸੇ ਲਈ ਕਾਲੂ ਜੀ ਤੇ ਰਾਇ ਸਾਹਿਬ ਦਾ ਆਪਸ ਵਿਚ ਚੰਗਾ ਪਿਆਰ ਸੀ ।

ਉਧਰ 20 ਰੁਪਿਆਂ ਬਦਲੇ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਦੋਂ ਪਿਤਾ ਨੇ ਮਾਰਿਆ ਤਾਂ ਭੈਣ ਕੋਲੋਂ ਨਾ ਜ਼ਰਿਆ ਗਿਆ । ਉਹ ਆਪਣੇ ਸਹੁਰੇ ਪਿੰਡ ਸੁਲਤਾਨਪੁਰ ਆਪਣੇ ਵੀਰ ਨੂੰ ਨਾਲ ਲੈ ਕੇ ਜਦੋਂ ਤੁਰਨ ਲੱਗੀ, ਤਾਂ ਉਧਰ ਰਾਇ ਬੁਲਾਰ ਜੀ ਨੂੰ ਵੀ ਪਤਾ ਲੱਗਾ । ਤਾਂ ਉਹ ਬਿਰਹੋਂ-ਕੁੱਠਾ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਖਲੋ ਕੇ ਬੱਚਿਆਂ ਵਾਂਗ ਲਿਲਕਣੀਆਂ ਲੈ ਕੇ ਇਉਂ ਤਰਲੇ-ਬੇਨਤੀਆਂ ਕਰਦਾ ਹੈ—

(ਤਰਜ਼ ਹਾਏ ਵੇ ਪੁਨੂੰ ਜ਼ਾਲਮਾਂ)

### (ਗੀਤ)

1 ਜਦੋਂ ਸੁਣਿਆਂ ਰਾਇ ਬੁਲਾਰ ਨੇ, ਨਾਨਕ ਜੀ ਹੋਏ ਤਿਆਰ ਨੇ ।
ਗਲ ਪੱਲਾ ਪਾ ਕੇ ਬੋਲਿਆ, ਚੱਲੀ ਕਿਧਰ ਨੂੰ ਸਰਕਾਰ ਨੇ ?
ਇਕ ਪਲ ਨਾ ਹੋਵੀਂ ਦੂਰ ਤੂੰ, ਮੋਹ ਹਰ ਇਕ ਦੇ ਦਿਲ ਨੂੰ ਲੈਣਿਆਂ।
ਮੁੜ ਕੇ ਕਦ ਦਰਸ਼ਨ ਦੇਵੇਂਗਾ, ਸੱਪਾਂ ਦੀ ਛਾਵੇਂ ਬਹਿਣਿਆਂ ।
2 ਉਹ ਖੇਤੀ ਦੁੱਗਣੀ ਹੋ ਗਈ, ਜਿਥੇ ਤੂੰ ਮੱਝੀਆਂ ਚਾਰੀਆਂ ।
ਉਹੋ ਧਰਤੀ ਪੂਜਣ ਯੋਗ ਹੈ, ਜਿਥੇ ਤੂੰ ਨਜ਼ਰਾਂ ਡਾਰੀਆਂ ।
ਤੈਨੂੰ ਸੱਪਾਂ ਛਾਵਾਂ ਕੀਤੀਆਂ, ਰੁੱਖਾਂ ਦੀ ਛਾਵੇਂ ਪੈਣਿਆਂ ।
ਮੁੜ ਕੇ ਕਦ ਦਰਸ਼ਨ ਦੇਵੇਂਗਾ, ਸੱਪਾਂ ਦੀ ਛਾਵੇਂ ਬਹਿਣਿਆਂ ।
3 ਤੂੰ ਦਰਦੀ ਮਹਿਰਮ ਦਿਲਾਂ ਦਾ, ਦੁਖੀਆਂ ਦਾ ਦਰਦ ਪਛਾਣਿਆਂ ।
ਫੜ ਨਬਜ਼ਾਂ ਟੋਂਹਦਾ ਰਿਹਾ ਸੀ, ਵੈਦਾਂ ਨੇ ਕੁਝ ਨਾ ਜਾਣਿਆਂ ।
ਨਾ ਰਮਜ਼ ਪਛਾਣੀ ਵੈਦ ਨੇ, ਪਰਜਾ ਲਈ ਦੁੱਖੜੇ ਸਹਿਣਿਆਂ ।
ਮੁੜ ਕੇ ਕਦ ਦਰਸ਼ਨ ਦੇਵੇਂਗਾ ਸੱਪਾਂ ਦੀ ਛਾਵੇਂ ਬਹਿਣਿਆਂ ।



4 ਤੈਨੂੰ ਜੜੇ ਜਨੇਊ ਪਾਉਣ ਲਈ, ਪੰਡਤਾਂ ਨੇ ਲਾਇਆ ਜ਼ੋਰ ਸੀ ।
ਤੇਰੇ ਹਿਰਦੇ ਸੱਚ ਪਛਾਣ ਕੇ, ਪੰਡਤ ਵੀ ਹੋ ਗਏ ਹੋਰ ਸੀ ।
ਤੇਰੇ ਸੱਚ ਦੇ ਸੂਰਜ ਸਾਹਮਣੇ, ਗਿਆ ਝੂਠਾ ਚੰਦ ਗ੍ਰਹਿਣਿਆਂ ।
ਮੁੜ ਕੇ ਕਦ ਦਰਸ਼ਨ ਦੇਵੇਂਗਾ, ਸੱਪਾਂ ਦੀ ਛਾਵੇਂ ਬਹਿਣਿਆਂ ।
5 ਇਹ ਬੁੱਢੜਾ ਰਾਇ ਬੁਲਾਰ ਵੀ, ਦਰਸ਼ਨ ਬਿਨ ਲੁਛ-ਲੁਛ ਮਰੇਗਾ ।
ਤੇਰੇ ਬਿਨ ਮੇਰੇ ਪ੍ਰੀਤਮਾ, ਸੌਦੇ ਕੌਣ ਸੱਚੇ ਕਰੇਗਾ !
ਜਦ ਪਿਤਾ ਚਪੇੜਾਂ ਮਾਰੀਆਂ, ਤੱਕ ਰੋ ਪਈ ਪਿਆਰੀ ਭੈਣ ਆਂ ।
ਮੁੜ ਕੇ ਕਦ ਦਰਸ਼ਨ ਦੇਵੇਂਗਾ, ਸੱਪਾਂ ਦੀ ਛਾਵੇਂ ਬਹਿਣਿਆਂ ।
6 ਤੇਰੀ ਉੱਚੀ ਵਿਦਿਆ ਦੇਖ ਕੇ ਪੰਡਤਾਂ ਨੇ ਹੋਸ਼ ਵਿਸਾਰਤੀ ।
ਤੂੰ ਵਿਚ ਮਦਰੱਸੇ ਬੈਠ ਕੇ ਲਿਖਤੀ ਸੀ ਪੱਟੀ ਯਾਰ ਦੀ ।
ਤੂੰ ਢਾਹ ਲਏ ਕੁਲ ਵੰਗਾਰ ਕੇ, ਨਾ ਆਪ ਕਿਸੇ ਤੋਂ ਢਹਿਣਿਆਂ ।
ਮੁੜ ਕੇ ਕਦ ਦਰਸ਼ਨ ਦੇਵੇਂਗਾ, ਸੱਪਾਂ ਦੀ ਛਾਵੇਂ ਬਹਿਣਿਆਂ ।
7 ਛੱਡ ਮੱਛਲੀ ਵਾਂਗੂ ਤੜਫਦਾ ਤੁਰ ਚਲਿਆ ਰਾਇ ਬੁਲਾਰ ਨੂੰ ।
ਮਰ ਜਾਣਾ ਏਦਾਂ ਵਿਲਕਦਾ ਮੁੜ ਕੇ ਵੀ ਲੈ ਲਈਂ ਸਾਰ ਨੂੰ ।
ਹੁਣ ਮਿਹਰਾਂ ਕਰ 'ਜਰਨੈਲ' 'ਤੇ ਸੱਚੇ ਦੀਆਂ ਸਿਫ਼ਤਾਂ ਕਹਿਣਿਆਂ ।
ਮੁੜ ਕੇ ਕਦ ਦਰਸ਼ਨ ਦੇਵੇਂਗਾ, ਸੱਪਾਂ ਦੀ ਛਾਵੇਂ ਬਹਿਣਿਆਂ ।



ਪ੍ਰਸੰਗ

## ਗੁਰੂ ਨਾਨਕ ਦੇਵ ਜੀ ਵੱਲੋਂ ਦੁਨੀਆਂ ਦੇ ਸੁਧਾਰ ਦੀ ਤਿਆਰੀ

ਸੁਲਤਾਨਪੁਰ ਵਿਚ ਗੁਰੂ ਜੀ ਨੇ ਅਨੇਕਾਂ ਚੋਜ ਕੀਤੇ, ਮੋਦੀ ਖਾਨੇ ਵਿਚ ਤੇਰਾ ਤੇਰਾ ਕਹਿ ਕੇ ਸੌਦਾ ਤੋਲਿਆ। ਫੇਰ ਵੇਈਂ ਨਦੀ ਵਿਚ ਜਾ ਕੇ ਅਭੇਦ ਹੋ ਗਏ। ਤੀਜੇ ਦਿਨ ਬਾਹਰ ਆ ਕੇ, ਨਾਅਰਾ ਲਾਇਆ 'ਨਾ ਕੋ ਹਿੰਦੂ ਨਾ ਮੁਸਲਮਾਨ।' ਫੇਰ ਮਸੀਤ ਵਿਚ ਕਾਜ਼ੀ ਤੇ ਨਵਾਬ ਦੌਲਤ ਖਾਂ ਨੂੰ ਉਪਦੇਸ਼ ਦੇ ਕੇ ਮੋਦੀ ਖਾਨੇ ਦਾ ਕੰਮ ਵਿਚੇ ਹੀ ਛੱਡ ਦੁਨੀਆਂ ਦੇ ਸੁਧਾਰ ਲਈ ਤਿਆਰੀ ਕੀਤੀ। ਓਧਰ ਗੁਰੂ ਜੀ ਦੇ ਸਾਕ-ਸੰਬੰਧੀ, ਨਾਨਕਿਆਂ, ਸਹੁਰਿਆਂ ਵੱਲੋਂ ਅਤੇ ਵਟਾਲੇ ਤੋਂ ਤੇ ਗੁਰੂ ਜੀ ਦੇ ਮਾਤਾ-ਪਿਤਾ ਤਲਵੰਡੀ ਤੋਂ ਸਤਿਗੁਰਾਂ ਨੂੰ ਰੋਕਣ ਲਈ ਆਏ ਬੈਠੇ ਸਨ। ਸਾਰਿਆਂ ਨੇ ਸਮਝਾਉਣ ਦਾ ਯਤਨ ਕੀਤਾ ਸੀ, ਪਰ ਸਾਰਿਆਂ ਨੂੰ ਹੀ ਗੁਰੂ ਜੀ ਨੇ ਸਮਝਾ ਕੇ ਮੋੜ ਦਿੱਤਾ। ਜਦੋਂ ਰਿਸ਼ਤੇਦਾਰਾਂ ਦਾ ਕੋਈ ਵੀ ਚਾਰਾ ਨਾ ਚੱਲਿਆ ਤਾਂ ਬੇਬੇ ਨਾਨਕੀ ਜੀ ਨੇ ਗੁਰੂ ਜੀ ਦੇ ਦੋਵਾਂ ਸਾਹਿਬਜ਼ਾਦਿਆਂ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਜੀ ਨੂੰ ਗੁਰੂ ਜੀ ਦੇ ਅੱਗੇ ਕਰਕੇ ਰੋਕਣ ਦਾ ਯਤਨ ਕੀਤਾ। ਉਸ ਵੇਲੇ ਦੇ ਸੁਵਾਲ-ਜਵਾਬ 'ਡਬਲ ਦੋਤਾਰੇ ਛੰਦ' ਵਿਚ ਇਸ ਤਰ੍ਹਾਂ ਅੰਕਿਤ ਕੀਤੇ ਹਨ—

### (ਡਬਲ ਦੋਤਾਰਾ ਛੰਦ)

1 ਜਦੋਂ ਸਤਿਗੁਰ ਨਾਨਕ ਨੇ ਏਮਨਾਬਾਦ ਨੂੰ ਕਰੀ ਤਿਆਰੀ।
ਫੜ ਪੱਲਾ ਸਤਿਗੁਰਾਂ ਦਾ ਖੜ੍ਹਗੀ ਨਾਨਕੀ ਭੈਣ ਪਿਆਰੀ।
ਵੇ,
ਸ਼ਾਹੀ ਫਕੀਰਾ!
ਛੱਡ ਨਿੱਕਿਆਂ ਬਾਲਾਂ ਨੂੰ, ਕਿੱਧਰ ਤੁਰ ਪਿਆਂ ਨਾਨਕ ਵੀਰਾ!

2 ਮੈਂ ਰੋਕਣ ਚੱਲਿਆ ਹਾਂ, ਵਗਦੀਆਂ ਜ਼ੋਰ-ਜ਼ੁਲਮ ਦੀਆਂ ਵਾਈਂ।
ਹੁਣ ਝੱਲੀਆਂ ਜਾਵਣ ਨਾ ਸੁਣ ਕੇ ਮਜ਼ਲੂਮਾਂ ਦੀਆਂ ਧਾਈਂ।
ਹੈ,
ਦਿਲ ਸੱਲਿਆ,
ਮੈਂ ਡੁੱਬਦੀ ਦੁਨੀਆਂ ਦੇ, ਬੇੜੇ ਪਾਰ ਕਰਨ ਲਈ ਚੱਲਿਆ!

3 ਤੇਰੇ ਦੋਹਾਂ ਬਾਲਾਂ ਨੇ ਬਾਪੂ ਬਾਪੂ ਕਹਿ ਕਰਲਾਉਣਾ।
ਪਿਆ ਹਾਉਕੇ ਲੈਂਦਾ ਹੈ ਤੇਰੇ ਦਿਲ ਨੂੰ ਨਿੱਤ ਪਰਚਾਉਣਾ।
ਸ੍ਰੀ,
ਚੰਦ ਹੀਰਾ,
ਛੱਡ ਨਿੱਕਿਆਂ ਬਾਲਾਂ ਨੂੰ, ਕਿੱਧਰ ਤੁਰ ਪਿਆਂ ਨਾਨਕ ਵੀਰਾ!

4 ਇਨ੍ਹਾਂ ਦੋਵਾਂ ਬਾਲਾਂ ਦਾ ਮੈਨੂੰ ਸੌਖਾ ਜਰਨ ਵਿਛੋੜਾ।
ਪਰ ਲੱਖਾਂ ਬਾਲਾਂ ਦਾ ਲੱਗਾ ਮੇਰੇ ਮਨ ਨੂੰ ਝੋਰਾ।
ਰਹੇ ਨਾ ਠੱਲ੍ਹਿਆ,
ਮੈਂ ਡੁੱਬਦੀ ਦੁਨੀਆਂ ਦੇ ਬੇੜੇ ਪਾਰ ਕਰਨ ਲਈ ਚੱਲਿਆ।

5 ਤੇਰੇ ਬੁੱਢੜੇ ਮਾਪਿਆਂ ਦੀਆਂ ਵੀਰਾ ਕੌਣ ਲਊਗਾ ਸਾਰਾਂ।
ਪੈ ਗਏ ਵਿਚ ਸੋਚਾਂ ਦੇ ਤੇਰੀਆਂ ਐਸੀਆਂ ਸੁਣ ਕੇ ਕਾਰਾਂ।
ਦਿਲ ਦਲਗੀਰਾ,
ਛੱਡ ਨਿੱਕਿਆਂ ਬਾਲਾਂ ਨੂੰ ਕਿੱਧਰ ਤੁਰ ਪਿਆਂ ਨਾਨਕ ਵੀਰਾ!

6 ਅੱਜ ਲੱਖਾਂ ਮਾਪਿਆਂ ਦੇ ਫੜ ਕੇ ਵੇਚੇ ਪੁੱਤ ਜਲਾਦਾਂ।
ਉਹ ਰੋਂਦੇ ਫਿਰਦੇ ਨੇ ਸੁਣ ਦੇ ਨਹੀਂ ਜ਼ਾਲਮ ਫਰਿਆਦਾਂ।
ਜੋਬਨ ਢੱਲਿਆ,
ਮੈਂ ਡੁੱਬਦੀ ਦੁਨੀਆਂ ਦੇ ਬੇੜੇ ਪਾਰ ਕਰਨ ਲਈ ਚੱਲਿਆ।

7 ਹੁਣ ਵੀਰਾ ਚੱਲਿਆਂ ਜੇ, ਛੇਤੀ ਫੇਰ ਪਰਤ ਕੇ ਆਵੀਂ!
ਨਿੱਤ ਅੱਖੀਆਂ ਤਰਸਣ ਨਾ ਮਾਂ ਦੇ ਠੰਢ ਕਲੇਜੇ ਪਾਵੀਂ!
ਦਿਲੀ ਅਮੀਰਾ,
ਛੱਡ ਨਿੱਕਿਆਂ ਬਾਲਾਂ ਨੂੰ, ਕਿੱਧਰ ਤੁਰ ਪਿਆਂ ਨਾਨਕ ਵੀਰਾ!

8 'ਜਰਨੈਲ' ਤੇ 'ਮੇਜਰ' ਜਿਉਂ 'ਭਗਵਾਨ' ਗਾਉਂਦੇ ਵਿਚ ਦੀਵਾਨਾਂ।
ਜੱਸ ਹਰਿ ਕਾ ਗਾਵਣ ਲਈ ਮੇਰੇ ਬਾਲਾ ਤੇ ਮਰਦਾਨਾ।
ਸਾਥੀ ਰੱਲਿਆ,
ਮੈਂ ਡੁਬਦੀ ਦੁਨੀਆਂ ਦੇ ਬੇੜੇ ਪਾਰ ਕਰਨ ਲਈ ਚੱਲਿਆ।

ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਤੋਂ ਗੋਇੰਦਵਾਲ, ਅੰਮ੍ਰਿਤਸਰ, ਰਾਮ ਤੀਰਥ ਤੋਂ ਹੁੰਦੇ ਹੋਏ ਏਮਨਾਬਾਦ ਭਾਈ ਲਾਲੋ ਮਿਸਤਰੀ ਦੇ ਘਰ ਪਹੁੰਚੇ। ਮਲਕ ਭਾਗੋ ਦੀ ਪਾਪ ਦੀ ਕਮਾਈ ਨੂੰ ਲੋਕਾਂ ਸਾਹਮਣੇ ਨਸ਼ਰ ਕੀਤਾ ਅਤੇ ਗਰੀਬ ਭਾਈ ਲਾਲੋ ਦੀ ਹੱਥੀਂ ਕੀਤੀ ਹੋਈ, ਕਮਾਈ ਨੂੰ ਪਹਿਲ ਦਿੱਤੀ।

ਪ੍ਰਸੰਗ

# ਪੀਰ ਹਮਜ਼ਾ ਗੌਂਸ

## ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ

ਹਿੰਦੋਸਤਾਨ ਵਹਿਮਾਂ ਤੇ ਭਰਮਾਂ ਦੀ ਲਪੇਟ ਵਿਚ ਕਈਆਂ ਜੁਗਾਂ ਤੋਂ ਆ ਚੁੱਕਾ ਹੈ। ਇਥੋਂ ਦੇ ਲੋਕਾਂ ਦੀ ਆਪਣੀ ਗਿਣਤੀ ਘੱਟ ਹੈ ਤੇ ਦੇਵਤਿਆਂ ਦੀ ਜ਼ਿਆਦਾ ਹੈ। ਕੋਈ ਅੰਤ ਨਹੀਂ, ਇਸ ਧਰਤੀ 'ਤੇ ਬਾਬਿਆਂ ਦਾ, ਕੋਈ ਬਾਬਾ ਪਿੱਪਲਾਂ ਵਾਲਾ, ਕੋਈ ਬੋਹੜਾਂ ਵਾਲਾ, ਕੋਈ ਜੁੜਾਵਾਂ, ਕੋਈ ਖੜਾਵਾਂ, ਕੋਈ ਮੁੰਦਰਾਂ ਵਾਲਾ, ਕੋਈ ਖੁੰਦਰਾਂ ਵਾਲਾ, ਕੋਈ ਕਬਰਾਂ ਵਾਲਾ ਕੋਈ ਮੜ੍ਹੀਆਂ ਵਾਲਾ, ਕੋਈ ਡੰਡਿਆਂ ਵਾਲਾ, ਕੋਈ ਝੰਡਿਆਂ ਵਾਲਾ, ਕੋਈ ਹੁੱਕੇ ਵਾਲਾ, ਕੋਈ ਸੁੱਖੇ ਵਾਲਾ, ਕੋਈ ਸੰਗਲਾਂ ਵਾਲਾ। ਗੁਰੂ ਨਾਨਕ ਦੇਵ ਜੀ ਦੇ ਸਮੇਂ ਵੀ ਐਸੇ ਬਾਬਿਆਂ ਦਾ ਬਹੁਤ ਜ਼ੋਰ ਸੀ ਤੇ ਗੁਰੂ ਮਹਾਰਾਜ ਦਾ ਵੀ ਸਾਰਾ ਜੀਵਨ ਇਨ੍ਹਾਂ ਲੋਕਾਂ ਨੂੰ ਸੁਧਾਰਨ ਉੱਤੇ ਲੱਗਾ।

ਸਿਆਲਕੋਟ ਸ਼ਹਿਰ ਪੂਰਨ ਭਗਤ ਦੇ ਜਨਮ ਨਗਰ ਵਿਚ ਇਕ ਐਸਾ ਹੀ ਸਾਧੂ ਰਹਿੰਦਾ ਸੀ। ਉਸ ਦਾ ਨਾਂ ਸੀ, ਪੀਰ ਹਮਜ਼ਾ ਗੌਂਸ। ਉਸ ਦੇ ਕਰਾਮਾਤੀ ਹੋਣ ਦਾ ਢੰਡੋਰਾ ਉਸ ਦੇ ਚੇਲਿਆਂ ਨੇ ਦੂਰ-ਦੂਰ ਤੀਕ ਪਿੱਟਿਆ ਹੋਇਆ ਸੀ।

ਦਰਅਸਲ ਕਰਾਮਾਤਾਂ, ਵਰ ਤੇ ਸਰਾਫ਼ ਬੰਦਗੀ ਕਰਨ ਵਾਲੇ ਮਨੁੱਖ ਦੇ ਰਸਤੇ ਵਿਚ ਬੜੀਆਂ ਵੱਡੀਆਂ ਰੁਕਾਵਟਾਂ ਹਨ। ਥੋੜ੍ਹੀ ਬਹੁਤੀ ਤਾਕਤ ਹਾਸਿਲ ਕਰਕੇ ਆਦਮੀ ਹੰਕਾਰੀ ਹੋ ਜਾਂਦਾ ਹੈ। ਉਹ ਆਪਣੀ ਕੀਤੀ ਹੋਈ, ਬੰਦਗੀ ਨੂੰ ਦੁਨੀਆ ਦੇ ਲੋਕਾਂ 'ਤੇ ਹਥਿਆਰ ਬਣਾ ਕੇ ਵਰਤਣ ਲੱਗ ਪੈਂਦਾ ਹੈ। ਐਸੀਆਂ ਹਰਕਤਾਂ ਕਰਦਾ ਹੋਇਆ, ਉਹ ਮਨੁੱਖ ਆਮ ਦੁਨਿਆਵੀ ਲੋਕਾਂ ਨਾਲੋਂ ਵੀ ਨੀਵਾਂ ਹੋ ਜਾਂਦਾ ਹੈ ਤੇ ਰੱਬ ਦੇ ਰਸਤੇ ਨੂੰ ਛੱਡ ਕੇ ਉਹ ਆਮ ਦੁਨੀਆਂਦਾਰਾਂ ਵਾਂਗੂ ਡੇਰੇਦਾਰ ਬਣ ਕੇ ਰਹਿ ਜਾਂਦਾ ਹੈ।

ਮੁਸਲਮਾਨ ਧਰਮ ਵਿਚ ਰੱਬੀ ਜੀਵਨ ਦੇ ਚਾਰ ਦਰਜੇ ਮੰਨੇ ਗਏ ਹਨ–

1. ਸ਼ਰੀਅਤ, 2. ਤਰੀਕਤ, 3. ਮਾਰਫ਼ਤ, 4. ਹਕੀਕਤ।

ਫ਼ਕੀਰਾਂ ਦੇ ਪੰਜ ਦਰਜੇ ਮੰਨੇ ਗਏ ਹਨ–

1.ਵਲੀ, 2. ਗੌਂਸ, 3. ਕੁਤਬ, 4. ਅਬਦਾਲ, 5. ਕਲੰਦਰ।



ਐਸੀ ਹੀ 'ਗੌਂਸ' ਪਦਵੀ ਦਾ ਮਾਲਕ ਪੀਰ ਹਮਜ਼ਾ ਗੌਂਸ, ਵਰਾਂ ਤੇ ਸਰਾਫ਼ਾਂ ਦਾ ਦਾਤਾ ਬਣਿਆ ਬੈਠਾ ਹੈ। ਸੁਣੋ–

### (ਬੈਂਤ)

ਹਮਜ਼ਾ ਗੌਂਸ ਫ਼ਕੀਰ ਦੀ ਚੜ੍ਹੀ ਗੁੱਡੀ,
ਬੈਠਾ ਅੱਲਾ ਦਾ ਨਾਮ ਧਿਆਈ ਜਾਂਦਾ।
ਸਿਆਲਕੋਟ ਵਿਚ ਉਸ ਦੀ ਬਹੁਤ ਮੰਨਤਾ,
ਕੋਈ ਤੁਰੀ ਜਾਂਦਾ ਕੋਈ ਆਈ ਜਾਂਦਾ।
ਚਿਲੇ ਕੱਟੇ ਸੀ ਉਸ ਨੇ ਬਹੁਤ ਸਾਰੇ,
ਵਿਚ ਧੁੱਪ ਦੇ ਧੂਣੀਆਂ ਤਾਈ ਜਾਂਦਾ।
ਵਿਚ ਸਰਦੀਆਂ ਹੋਵੇ ਚਾਹੇ ਬਰਫ਼ ਪੈਂਦੀ,
ਠੰਡਾ ਪਾਣੀ ਸਰੀਰ 'ਤੇ ਪਾਈ ਜਾਂਦਾ।
ਮਾਹਿਰ ਹੋ ਗਿਆ ਜੰਤਰਾਂ-ਮੰਤਰਾਂ ਦਾ,
ਜਾਦੂ-ਟੂਣੇਂ ਤਵੀਤ ਕਰਾਈ ਜਾਂਦਾ।
ਸਾਰੀ ਪਰਜਾ ਪਈ ਉਸ ਦੀ ਕਰੇ ਪੂਜਾ,
ਐਸਾ ਦਿਲਾਂ 'ਤੇ ਰੋਅਬ ਜਮਾਈ ਜਾਂਦਾ।
ਦੁੱਧ-ਪੁੱਤ ਤੋਂ ਕੋਈ ਨਾ ਜਾਏ ਖਾਲੀ,
ਜਿਹੜਾ ਸ਼ਰਧਾ ਨਾਲ ਸੀਸ ਝੁਕਾਈ ਜਾਂਦਾ।
ਸੱਚੇ ਦਿਲੋਂ ਜੋ ਸਾਂਈਂ ਦੀ ਕਰੇ ਸੇਵਾ,
ਜੜ੍ਹ ਉਹਦੀ ਪਤਾਲ ਵਿਚ ਲਾਈ ਜਾਂਦਾ।
ਦੁੱਧ ਦਹੀਂ ਤੇ ਕੱਪੜਾ ਟਿਕੇ ਮੱਥਾ,
ਕੋਈ ਫ਼ਲ ਫਰੂਟ ਚੜ੍ਹਾਈ ਜਾਂਦਾ।
ਲੱਡੂ ਪੇੜੇ ਮਠਿਆਈ ਕਸਰ ਕੋਈ ਨਾ,
ਟੋਲਾ ਬੈਠ ਫ਼ਕੀਰ ਦਾ ਖਾਈ ਜਾਂਦਾ।
ਹੋ ਗਿਆ ਹੰਕਾਰ ਸੀ ਬਹੁਤ ਉਸ ਨੂੰ,
ਐਵੇਂ ਕਈਆਂ ਨੂੰ ਘੂਰ ਡਰਾਈ ਜਾਂਦਾ।
ਮਾਰੀ ਸਾਧ ਦੀ ਮੱਤ 'ਜਰਨੈਲ ਸਿੰਘਾ',
ਬੇੜੀ ਆਪਣੀ 'ਚ ਵੱਟੇ ਪਾਈ ਜਾਂਦਾ।

ਪੀਰ ਹਮਜ਼ਾ ਗੌਂਸ ਦੇ ਡੇਰੇ ਵਿਚ ਸਿਆਲਕੋਟ ਦਾ ਰਹਿਣ ਵਾਲਾ ਇਕ ਸ਼ਾਹੂਕਾਰ, ਜੋ ਬੇ-ਔਲਾਦਾ ਸੀ। ਆਪਣੀ ਘਰ ਵਾਲੀ ਨੂੰ ਨਾਲ ਲੈ ਕੇ ਪੀਰ

ਦੇ ਚਰਨੀਂ ਢਹਿ ਕੇ ਤਰਲੇ ਕਰਨ ਲੱਗਾ। ਪੀਰ ਜੀ ਮੇਰੇ 'ਤੇ ਕਿਰਪਾ ਕਰੋ, ਮੇਰੇ ਘਰ ਧਨ-ਦੌਲਤ ਦਾ ਘਾਟਾ ਨਹੀਂ, ਪਰ ਪੁੱਤਰ ਕੋਈ ਨਹੀਂ, ਇਸ ਲਈ ਪੁੱਤਰ ਦੀ ਦਾਤ ਬਖਸ਼ੋ! ਸ਼ਾਹੂਕਾਰ ਦੀ ਬੇਨਤੀ ਸੁਣ ਕੇ ਪੀਰ ਜੀ ਨੇ ਅੱਖਾਂ ਮੀਚ ਕੇ ਖ਼ੁਦਾ ਨੂੰ ਯਾਦ ਕਰਕੇ ਫਿਰ ਨੇਤਰ ਖੋਲ੍ਹ ਕੇ ਸੇਠ ਨੂੰ ਕਹਿਣ ਲੱਗੇ—

## ਸਾਕਾ

1 ਅੱਖਾਂ ਮੀਚ ਫ਼ਕੀਰ ਨੇ ਇਉਂ ਬਚਨ ਸੁਣਾਏ।
ਕਿਹੜੀ ਗੱਲੋਂ ਸੇਠ ਜੀ ਐਨੇ ਘਬਰਾਏ!
2 ਵੇਖੀ ਤੈਨੂੰ ਕਿਸ ਤਰ੍ਹਾਂ ਰੱਬ ਭਾਗ ਲਗਾਏ।
ਬਿਰਥੇ ਜਾਂਦੇ ਬਚਨ ਨਾ ਫ਼ੱਕਰਾਂ ਦੇ ਵ੍ਹਾਏ।
3 ਮਿਲਦੇ ਭਾਵੇਂ ਮੁੱਲ ਨਹੀਂ ਪੁੱਤ ਕਿਤੋਂ ਥਿਆਏ?
ਪਰ ਤੈਨੂੰ ਮੈਂ ਤਿੰਨ ਬਖਸ਼ਦਾਂ ਮਿਹਰਾਂ ਘਰ ਆਏ।
4 ਵੱਡਾ ਪੁੱਤਰ ਅਸਾਂ ਦੇ ਦਰ ਦਵੀਂ ਚੜ੍ਹਾਏ।
'ਜਰਨੈਲ ਸਿੰਘ' ਵਰ ਲੈ ਕੇ ਉੱਠ ਘਰ ਨੂੰ ਧਾਏ।

ਪੀਰ ਜੀ ਨੇ ਵਰ ਦਿੱਤਾ, ਸੇਠ ਜੀ! ਤੁਹਾਡੇ ਘਰ ਤਿੰਨ ਪੁੱਤਰ ਹੋਣਗੇ, ਤੇ ਵੱਡਾ ਪੁੱਤਰ ਅਸਾਂ ਦੇ ਡੇਰੇ ਚੜ੍ਹਾ ਦਿਉ ਤੇ ਦੋ ਛੋਟੇ ਤੁਸੀਂ ਰੱਖ ਲੈਣੇ। ਵਰ ਲੈ ਕੇ ਉਹ ਲੋੜਵੰਦ ਜੋੜਾ ਖੁਸ਼ੀ-ਖੁਸ਼ੀ ਘਰ ਪਹੁੰਚਾ, ਤੇ ਸਮਾਂ ਪਾ ਕੇ ਸੇਠ ਦੇ ਘਰ ਤਿੰਨਾਂ ਪੁੱਤਰਾਂ ਨੇ ਜਨਮ ਲਿਆ। ਜਿਉਂ-ਜਿਉਂ ਪੁੱਤਰ ਵੱਡੇ ਹੁੰਦੇ ਗਏ ਵਧੇਰੇ ਹੀ ਮਾਪਿਆਂ ਦੇ ਮਨਮੋਹਣੇ ਬਣਦੇ ਗਏ।

ਹੁਣ ਸੇਠ ਤੇ ਸੇਠ ਦੀ ਘਰ ਵਾਲੀ ਨੇ ਸੁੱਖਣਾ ਲਾਹੁਣ ਦਾ ਮਨ ਬਣਾਇਆ। ਉਸ ਸਮੇਂ ਦੇ ਰਿਵਾਜ ਅਨੁਸਾਰ ਜਿਵੇਂ ਮੱਝ ਦੇਣ ਦੀ ਥਾਂ, ਮੱਝ ਦਾ ਮੁੱਲ ਪੁਵਾ ਕੇ, ਉਸ ਦੇ ਪੈਸੇ ਗੁਰਦੁਆਰੇ ਚੜ੍ਹਾ ਦੇਈ ਦੇ ਨੇ। ਏਸੇ ਤਰ੍ਹਾਂ ਲੋਕ ਬੱਚਿਆਂ ਦਾ ਮੁੱਲ ਪੁਵਾ ਕੇ, ਡੇਰੇ ਪੈਸੇ ਦੇ ਦਿੰਦੇ ਸਨ। ਇਹੋ ਹੀ ਵਿਚਾਰ ਸੋਚ ਕੇ ਦੋਵੇਂ ਜੀਅ ਤਿੰਨਾਂ ਪੁੱਤਰਾਂ ਨੂੰ ਨਾਲ ਲੈ ਕੇ ਸਾਂਈਂ ਦੇ ਅੱਗੇ ਭੇਟਾ ਰੱਖ ਕੇ ਮੱਥਾ ਟੇਕ ਕੇ ਬੇਨਤੀ ਕੀਤੀ, "ਬਾਬਾ ਜੀ! ਅਸੀਂ ਬੱਚੇ ਦਾ ਮੁੱਲ ਪਵਾ ਕੇ ਪੈਸੇ ਦੇਣੇ ਚਾਹੁੰਦੇ ਹਾਂ, ਇਸ ਦਾ ਮੁੱਲ ਪਵਾ ਲਵੋ ਤੇ ਅਸੀਂ ਰਕਮ ਤਾਰ ਕੇ ਘਰ ਨੂੰ ਜਾਈਏ। ਪੀਰ ਨੇ ਮੱਥੇ 'ਤੇ ਵੱਟ ਪਾ ਕੇ ਆਖਿਆ, ਮੈਂ ਪੈਸੇ ਨਹੀਂ ਬੱਚਾ ਲੈਣਾ ਹੈ, ਲੈਣਾ ਵੀ ਵੱਡਾ ਹੈ।



ਇਹ ਸੁਣ ਕੇ ਸ਼ਾਹੂਕਾਰ ਸੋਚਦਾ ਹੈ ਕਿ ਮੈਂ ਹਿੰਦੂ ਹਾਂ, ਇਹ ਮੁਸਲਮਾਨ। ਹਾਂ ਜੇ ਮੈਂ ਇਸ ਨੂੰ ਬੱਚਾ ਦਿੰਦਾ ਹਾਂ ਤੇ ਮੁਸਲਮਾਨ ਬਣਾ ਲਵੇਗਾ। ਮੁੱਕਦੀ ਗੱਲ ਝਗੜਾ ਦੋਹਾਂ ਧਿਰਾਂ ਵਿਚ ਵਧ ਗਿਆ। ਪੀਰ ਆਖੇ ਮੈਂ ਮੁੰਡਾ ਲੈਣਾ ਹੈ ਤੇ ਸੇਠ ਆਖੇ ਮੈਂ ਪੈਸੇ ਦੇਣੇ ਐ। ਜਦੋਂ ਦੋਵੇਂ ਧਿਰਾਂ ਜਿੱਦ ਉੱਤੇ ਅੜ ਗਈਆਂ ਤਾਂ ਸੇਠ ਬੱਚਾ ਚੁੱਕ ਕੇ ਘਰ ਨੂੰ ਤੁਰ ਪਿਆ। ਉਧਰ ਗੁੱਸੇ ਵਿਚ ਆ ਕੇ ਪੀਰ ਨੇ ਆਖਿਆ, ਮੈਂ ਇਹ ਸਾਰਾ ਸ਼ਹਿਰ ਗਰਕ ਕਰ ਦੇਵਾਂਗਾ। ਜਿਵੇਂ ਪੀਰ ਨੇ ਇਹ ਐਲਾਨ ਕੀਤਾ, ਇਉਂ ਪੇਸ਼ ਕੀਤਾ ਜਾ ਰਿਹਾ ਹੈ—

## (ਕੋਰੜਾ ਛੰਦ)

1 ਗੁੱਸੇ 'ਚ ਫ਼ਕੀਰ ਅੱਖਾਂ ਲਾਲ ਕਰਕੇ,
ਜੋਸ਼ ਵਿਚ ਉਸ ਦਾ ਸਰੀਰ ਫਰਕੇ।
ਜਾਣਦਾ ਜਹਾਨ ਫ਼ੱਕਰਾਂ ਦੇ ਕਹਿਰ ਨੂੰ,
ਕਰੂੰ ਮੈਂ ਗਰਕ ਝੂਠਿਆਂ ਦੇ ਸ਼ਹਿਰ ਨੂੰ।
2 ਖੱਤਰੀ ਦੇ ਪੁੱਤਾ, ਮੁੱਕਰੇਂ ਜ਼ੁਬਾਨੋਂ ਤੂੰ!
ਵੇਖੀ ਹੁਣੇ ਜਾਏਂਗਾ ਧੱਕਿਆ ਜਹਾਨੋਂ ਤੂੰ!
ਛੇੜ ਬੈਠੋਂ ਜਾਦੂ-ਟੂਣਿਆਂ ਦੇ ਮਾਹਿਰ ਨੂੰ,
ਕਰੂੰ ਮੈਂ---------।

3 ਸਾਧ ਹੁੰਦੇ ਸਮਝੀ ਤੂੰ ਕਾਲੇ ਨਾਗ ਉਏ।
ਲੜ ਜਾਣ ਜੀਹਨੂੰ ਉਹਦੇ ਮਾੜੇ ਭਾਗ ਉਏ।
ਮਾਂਦਰੀ ਨਾ ਰੋਕ ਸਕੇ ਸਾਡੇ ਜ਼ਹਿਰ ਨੂੰ,
ਕਰੂੰ ਮੈਂ---------।

4 ਰਿਸ਼ੀ ਦੁਰਬਾਸ਼ਾ ਨੇ ਦਿੱਤਾ ਸ਼ਰਾਪ ਸੀ,
ਜਾਦਵਾਂ ਦੀ ਕੁੱਲ ਦਾ ਕਰਾਤਾ ਨਾਸ ਸੀ।
ਫ਼ੱਕਰਾਂ ਖਿਲਾਫ਼ ਪੁੱਟੀਏ ਨਾ ਪੈਰ ਨੂੰ,
ਕਰੂੰ ਮੈਂ---------।

5 ਫ਼ੱਕਰਾਂ ਜ਼ੁਬਾਨ ਵਿਚੋਂ ਕੱਢੀ ਗੱਲ ਸੀ,
ਬਹਿ ਗਿਆ ਬਣਾ ਕੇ ਕੱਚ ਦੇ ਮਹੱਲ ਸੀ।
ਮਰਿਆ ਸੀ ਸੱਪ ਲੜ ਕੇ ਦੁਪਹਿਰ ਨੂੰ,
ਕਰੂੰ ਮੈਂ---------।

6 ਧਰਤੀ ਆਕਾਸ਼ ਫ਼ੱਕਰਾਂ ਦੇ ਵੱਸ ਓਏ ।
ਹੁਣ ਏਥੋਂ ਜਾਵੇਂਗਾ ਕਿਧਰ ਨੱਸ ਓਏ ।
ਰੋਕ ਸਕੇ ਨਾ ਕੋਈ ਫ਼ੱਕਰਾਂ ਦੀ ਲਹਿਰ ਨੂੰ,
ਕਰੂੰ ਮੈਂ---------।
7 ਕੱਟਣ ਚਲੀਹਾ ਸੀ, ਫ਼ਕੀਰ ਬਹਿ ਗਿਆ,
ਸੁਣ ਸਾਰੇ ਸ਼ਹਿਰ ਨੂੰ ਫ਼ਿਕਰ ਪੈ ਗਿਆ ।
ਸੁੱਝਦਾ ਨਾ ਕੁਝ 'ਜਰਨੈਲ' ਸ਼ਾਇਰ ਨੂੰ,
ਕਰੂੰ ਮੈਂ---------।

ਜਦੋਂ ਫ਼ਕੀਰ ਨੇ ਐਲਾਨ ਕੀਤਾ ਕਿ ਮੈਂ ਸਾਰਾ ਸ਼ਹਿਰ ਕਰਾਮਾਤ ਨਾਲ ਗਰਕ ਕਰ ਦੇਵਾਂਗਾ, ਸੁਣਕੇ ਸ਼ਾਹੂਕਾਰ ਤਾਂ ਪਰਵਾਰ ਲੈ ਕੇ ਪਿੰਡ ਛੱਡ ਕੇ ਦੌੜ ਗਿਆ ਤੇ ਪਿੰਡ ਦੀ ਪੰਚਾਇਤ ਇਕੱਠੀ ਹੋ ਕੇ ਪੀਰ ਨੂੰ ਸਮਝਾਉਣ ਗਈ ਕਿ ਤੁਸੀਂ ਇਹ ਕਹਿਰ ਨਾ ਕਰੋ, ਪਰ ਪੀਰ ਨਾ ਟਲਿਆ । ਉਹਨੇ ਹੁਜਰੇ ਦੇ ਵਿਚ ਬੈਠ ਕੇ ਬੂਹੇ ਬੰਦ ਕਰ ਲਏ ਤੇ ਲੱਗ ਪਿਆ ਚਲੀਹਾ ਕੱਟਣ । ਇਧਰ ਫ਼ੱਕਰ ਦੀ ਮਾਰ ਤੋਂ ਡਰਦੇ ਹੋਏ ਲੋਕ ਘਰਾਂ ਨੂੰ ਛੱਡ ਕੇ ਦੌੜ ਤੁਰੇ—

## (ਵਾਰ)

ਹੁਕਮ ਕੀਤਾ ਜਾਂ ਪੀਰ ਨੇ,
ਵਿਚ ਦਿਲ ਦੇ ਗੁੱਸਾ ਧਾਰ ।
ਕਹਿੰਦਾ ਗਰਕ ਕਰਾਂ ਮੈਂ ਸ਼ਹਿਰ ਨੂੰ,
ਕੋਈ ਐਸਾ ਮੰਤਰ ਮਾਰ ।
ਇਹ ਝੂਠੇ ਲੋਕ ਜ਼ੁਬਾਨ ਦੇ,
ਕਰ ਵਾਅਦਾ ਜਾਂਦੇ ਹਾਰ ।
ਜਦੋਂ ਖ਼ਬਰ ਹੋਈ ਵਿਚ ਸ਼ਹਿਰ ਦੇ,
ਸੁਣ ਮੱਚ ਗਈ ਹਾ-ਹਾ ਕਾਰ ।
ਕਹਿੰਦੇ ਮਾਰ ਵਗੂਗੀ ਪੀਰ ਦੀ,
ਸਭ ਘਾਬਰ ਗਏ ਨਰ ਨਾਰ ।
ਕਈ ਛੱਡ ਕੇ ਵੱਸਦੇ ਘਰਾਂ ਨੂੰ,
ਭੱਜੇ ਜਾਣ ਸ਼ਹਿਰ 'ਚੋਂ ਬਾਹਰ ।
ਐਸਾ ਡਰ ਛਾਇਆ ਸੀ ਪੀਰ ਦਾ,
ਕਈ ਦੌੜੇ ਸਣ ਪਰਵਾਰ ।



ਉਧਰ ਬੈਠੇ ਲਾਲੋ ਕੋਲ ਸੀ,
ਮੇਰੇ ਗੁਰੂ ਨਾਨਕ ਅਵਤਾਰ ।
ਆ ਕੇ ਪੈ ਗਈ ਕੰਨਾਂ ਵਿਚ ਸੀ,
ਦੁਨੀਆਂ ਦੀ ਹਾਲ ਪੁਕਾਰ ।
ਗੁਰ ਕਹਿੰਦੇ ਉੱਠ ਮਰਦਾਨਿਆਂ,
ਹੋ ਜਲਦੀ ਤੁਰਤ ਤਿਆਰ ।
ਜਿਥੇ ਜਨਮਿਆਂ ਪੂਰਨ ਭਗਤ ਸੀ,
ਘਰ ਇਸ਼ਰਾਂ ਦੇ ਬਰਖ਼ਰਦਾਰ ।
ਅੱਜ ਓਥੇ ਹਮਜ਼ਾ ਗੌਂਸ ਹੈ,
ਬਣ ਬੈਠਾ ਰੱਬ ਦਾ ਯਾਰ ।
ਉਹ ਪਰਜਾ ਤਾਈਂ ਡਰਾਂਵਦਾ,
ਨਿੱਤ ਜੰਤਰ-ਮੰਤਰ ਮਾਰ ।
ਉਠ ਜਲਦੀ ਤੁਰ ਮਰਦਾਨਿਆਂ,
ਕਹਿ ਮੁਖ 'ਚੋਂ ਸਤਿ ਕਰਤਾਰ ।

ਇਧਰ ਸਿਆਲਕੋਟ ਵਿਚ ਹਾ-ਹਾ ਕਾਰ ਮੱਚੀ ਹੈ । ਉਧਰ ਏਮਨਾਬਾਦ ਵਿਚ ਬੈਠੇ ਮੇਰੇ ਚੋਜੀ ਪ੍ਰੀਤਮ ਭਾਈ ਲਾਲੋ ਜੀ ਨਾਲ ਕੁਝ ਰੱਬ ਦੇ ਘਰ ਦੀਆਂ ਗੱਲਾਂ ਕਰ ਰਹੇ ਸੀ । ਜਾਂ ਮੇਰੇ ਦਾਤਾ ਜੀ ਦੀ ਸੁਰਤੀ ਸਿਆਲਕੋਟ ਵੱਲ ਜੁੜੀ ਤਾਂ ਵੇਖਿਆ ਸਾਂਈ ਹਮਜ਼ਾ ਗੌਂਸ ਰੱਬ ਦਾ ਰਸਤਾ ਭੁੱਲ ਕੇ ਕਰਾਮਾਤਾਂ ਦੇ ਜਾਲ ਵਿਚ ਫਸ ਗਿਆ ਹੈ ਤੇ ਲੋਕਾਂ ਨੂੰ ਡਰਾ ਰਿਹਾ ਹੈ । ਹੁਕਮ ਕੀਤਾ, ਮਰਦਾਨਾ ਜੀ ! ਰਬਾਬ ਸੰਭਾਲੋ ਤੇ ਤਿਆਰੀ ਕਰੋ, ਸਿਆਲਕੋਟ ਨੂੰ ਚੱਲਣਾ ਹੈ ।

ਮਰਦਾਨੇ ਨੇ ਸੀਸ ਝੁਕਾ ਕੇ ਕਿਹਾ, ਦਾਤਾ ਜੀ ! ਮੈਂ ਤਿਆਰ ਹਾਂ । ਏਮਨਾਬਾਦ ਤੋਂ ਚੱਲ ਕੇ ਸਿਆਲਕੋਟ ਦੇ ਬਾਹਰ ਵਾਰ ਇਕ ਬੇਰੀ ਦੇ ਥੱਲੇ ਡੇਰਾ ਲਾ ਦਿੱਤਾ ਅਤੇ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ ।

ਉਧਰ ਸਾਰੀ ਡਰੀ ਖ਼ਲਕਤ ਹਜ਼ੂਰ ਦੇ ਚਰਨਾਂ 'ਤੇ ਆ ਝੁਕੀ, ਬੇਨਤੀ ਕੀਤੀ ਮਹਾਰਾਜ ਸਾਨੂੰ ਇਸ ਫ਼ਕੀਰ ਦੇ ਕਹਿਰ ਤੋਂ ਬਚਾਇਆ ਜਾਵੇ । ਮੇਰੇ ਨਿਰੰਕਾਰੀ ਦਾਤਾ ਜੀ ਨੇ, ਮਰਦਾਨੇ ਨੂੰ ਕਿਹਾ ਭਾਈ ਜਾ ਕੇ ਸਾਂਈਂ ਨੂੰ ਕਹੋ ਕਿ ਰੱਬ ਦਿਆਂ ਬੰਦਿਆਂ ਨੂੰ ਇਹ ਕਹਿਰ ਨਹੀਂ ਕਰਨਾ ਚਾਹੀਦਾ ।

ਭਾਈ ਮਰਦਾਨਾ ਜੀ ਗੁਰਦੇਵ ਦਾ ਹੁਕਮ ਪਾ ਕੇ ਸਾਂਈ ਦੇ ਡੇਰੇ ਦੇ ਬਾਹਰ ਇਕ ਉੱਚੀ ਜਗ੍ਹਾ 'ਤੇ ਖਲੋ ਕੇ ਫ਼ਕੀਰ ਨੂੰ ਇਉਂ ਕਹਿ ਰਿਹਾ ਹੈ—

## (ਕਵਿਤਾ)

1 ਫੱਕਰ ਨੂੰ ਸਮਝਾਉਣ ਲਈ ਗਿਆ ਮਰਦਾਨਾ ਆ ।
ਸਤਿਗੁਰ ਨਾਨਕ ਦੇਵ ਦਾ ਉਸ ਦਿੱਤਾ ਹੁਕਮ ਸੁਣਾ ।
ਫਿਰ ਸਮਝਾਈਏ ਜੱਗ ਨੂੰ ਪਹਿਲਾਂ ਮਨ ਨੂੰ ਸੋਧ ।
ਫੱਕਰਾਂ ਨੂੰ ਨੀ ਚਾਹੀਦਾ ਏਨਾ ਵੈਰ ਵਿਰੋਧ ।

2 ਬੰਦਾ ਹੋ ਕੇ ਰੱਬ ਦਾ ਪੈਗਿਓਂ ਉਲਟੇ ਰਾਹ ।
ਦੁਨੀਆਂ ਤਾਈਂ ਡਰਾਂਵਦਾ ਕਰਾਮਾਤ ਦਖਲਾ ।
ਸ਼ਾਂਤ ਸਮਾਧੀ ਛੱਡ ਕੇ ਬੈਠੋਂ ਧਾਰ ਕਰੋਧ ।
ਫੱਕਰਾਂ-----------।

3 ਜੇ ਚੰਦਨ 'ਚੋਂ ਨਿਕਲ ਪਈ ਕਹਿਰਾਂ ਰੂਪੀ ਅੱਗ ।
ਕੀ ਗ੍ਰਹਿਸਤੀ ਦਾ ਬਚੇਗਾ ਸਾਧ ਕਰਨ ਜੇ ਲਬ ।
ਦੁਨੀਆਂ ਦਾਰਾਂ ਵਾਂਗਰਾਂ ਚੁੱਕੀ ਫਿਰਦਾ ਬੋਝ ।
ਫੱਕਰਾਂ-----------।

4 ਤੇਰੇ ਹਿਰਦੇ ਵੱਸਿਆ ਲੋਭ ਮੋਹ ਹੰਕਾਰ ।
ਜੇ ਚਾਹੁੰਦਾ ਜੱਗ ਜਿੱਤਣਾ ਪਹਿਲਾਂ ਪੰਜੇ ਮਾਰ ।
ਕਿਉਂ ਅੱਖਾਂ 'ਤੇ ਪਈ ਹੈ ਮਾਇਆ ਰੂਪੀ ਸੋਜ ।
ਫੱਕਰਾਂ-----------।

5 ਫਿਰੇਂ ਡਰਾਉਂਦਾ ਜੱਗ ਨੂੰ ਕਰਾਮਾਤ ਦੇ ਜ਼ੋਰ ।
ਇਕ ਦਿਨ ਦੁਨੀਆਂ ਛੱਡ ਕੇ ਤੂੰ ਵੀ ਮੱਲਣੀ ਗੋਰ ।
ਸਿਰ ਤੇਰੇ 'ਤੇ ਖੜਕਦਾ ਮੌਤ ਦਾ ਨਗਾਰਾ ਰੋਜ਼ ।
ਫੱਕਰਾਂ-----------।

6 ਜਿਉਂ ਕਸਤੂਰੀ ਭਾਲਦਾ ਪਾਗਲ ਹੋਇਆ ਹਿਰਨ ।
ਰਾਹੋਂ ਘੁੱਸੇ ਰੱਬ ਦੇ ਕਈ ਤੇਰੇ ਵਰਗੇ ਫਿਰਨ ।
ਜੇ ਕਰ ਲੱਭਣਾ ਰੱਬ ਨੂੰ ਅੰਦਰੋਂ ਕਰ ਲੈ ਖੋਜ ।
ਫੱਕਰਾਂ-----------।

7 ਜੈਸੇ ਵਿਚ ਅਕਾਸ਼ ਦੇ ਲੱਖਾਂ ਜੁਗਨੂੰ ਫਿਰਨ ।
ਪਰ ਰੋਸ਼ਨ ਕਰੇ ਜਹਾਨ ਨੂੰ ਇਕ ਸੂਰਜ ਦੀ ਕਿਰਨ ।
'ਜਰਨੈਲ ਸਿੰਘਾ' ਨਹੀਂ ਜਾਣਦਾ ਤੂੰ ਗੁਰੂ ਨਾਨਕ ਦੇ ਚੋਜ ।
ਫੱਕਰਾਂ-----------।

ਭਾਈ ਮਰਦਾਨਾ ਜੀ ਨੇ ਜਦੋਂ ਉੱਚੀ ਆਵਾਜ਼ ਦੇ ਕੇ ਫੱਕਰ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਦਾ ਹੁਕਮ ਸੁਣਾਇਆ ਤਾਂ ਸਾਂਈਂ ਦੇ ਚੇਲੇ ਮਰਦਾਨੇ ਦੇ ਮਗਰ ਡੰਡੇ ਫੜ ਕੇ ਲੱਗ ਪਏ । ਭਾਈ ਮਰਦਾਨਾ ਦੌੜ ਕੇ ਗੁਰੂ ਜੀ ਦੇ ਚਰਨਾਂ ਉੱਤੇ ਆਣ ਡਿੱਗਾ ਤੇ ਬੇਨਤੀ ਕਰਦਾ ਹੈ, ਮਹਾਰਾਜ ਉਸ ਦੇ ਚੇਲੇ ਫ਼ਕੀਰ ਕੋਲ ਨਹੀਂ ਜਾਣ ਦਿੰਦੇ ਤੇ ਨਾ ਹੀ ਫ਼ਕੀਰ ਬਾਹਰ ਆਉਂਦਾ ਹੈ । ਸੁਣ ਕੇ ਗੁਰੂ ਨਾਨਕ ਦੇਵ ਜੀ ਹੱਸ ਪਏ, ਸਾਰੇ ਲੋਕ ਹੈਰਾਨ ਹੋ ਕੇ ਪੁੱਛਣ ਲੱਗੇ, ਸੱਚੇ ਪਾਤਸ਼ਾਹ ਜੀ ! ਹੁਣ ਕੀ ਬਣੇਗਾ ? ਦਾਤੇ ਹੱਸ ਕੇ ਅਕਾਸ਼ ਵੱਲ ਵੇਖ ਕੇ ਕਹਿਣ ਲੱਗੇ ਘਾਬਰੋ ਨਾ ਮਾਲਕ ਭਲੀ ਕਰੇਗਾ । ਅੱਜ ਸਿਖਰ ਦੁਪਹਿਰੇ ਫ਼ਕੀਰ ਦਾ ਛਿਲਾ ਟੁੱਟ ਜਾਵੇਗਾ।

ਦਾਤੇ ਨੇ ਕਿਹਾ ਭਾਈ ਮਰਦਾਨਾ ਜੀ ਜਾ ਕੇ ਹਮਜ਼ਾ ਗੌਂਸ ਨੂੰ ਕਹਿ ਦਿਉ ਹੁਜਰੇ ਵਿਚੋਂ ਬਾਹਰ ਆ ਜਾਵੇ, ਨਹੀਂ ਤਾਂ ਹੁਜਰਾ ਫਟ ਜਾਵੇਗਾ, ਉਸ ਦਾ ਛਿਲਾ ਵਿਚਾਲੇ ਰਹਿ ਜਾਵੇਗਾ । ਦੂਜੀ ਵਾਰੀ ਦਾਤੇ ਦਾ ਹੁਕਮ ਪਾ ਕੇ ਭਾਈ ਮਰਦਾਨਾ ਜੀ ਡੇਰੇ ਦੇ ਬਾਹਰ ਖਲੋ ਕੇ ਇਉਂ ਕਹਿੰਦਾ ਹੈ –

## (ਕਲੀ)

1 ਦੂਜੀ ਵਾਰੀ ਆ ਕੇ ਮੀਰ ਮਰਦਾਨੇ ਨੇ,
ਸਤਿਗੁਰ ਨਾਨਕ ਜੀ ਦਾ ਹੁਕਮ ਹੈ ਸੁਣਾਇਆ ।
2 ਕਰਾਮਾਤਾਂ ਦੇ ਡਰਾਵੇ ਦੇ ਦੇ ਲੋਕਾਂ ਨੂੰ,
ਐਵੇਂ ਸੁੱਕਣੇ ਜਹਾਨ ਕਾਹਨੂੰ ਪਾਇਆ !
3 ਮੱਤ ਮਾਰੀ ਗਈ ਹੈ ਤੇਰੀ ਤਾਂ ਹੰਕਾਰ ਨਾ,
ਜਾਣ-ਬੁੱਝ ਤੂੰ ਖ਼ੁਦਾ ਨਾ ਮੱਥਾ ਲਾਇਆ ।
4 ਛਿਲਾ ਟੁੱਟ ਕੇ ਵਿਚਾਲੇ ਤੇਰਾ ਰਹਿ ਜਾਊਗਾ,
ਸਿਖਰ ਦੁਪਹਿਰ ਤੈਨੂੰ ਸੂਰਜ ਜਾਊ ਵਿਖਾਇਆ ।
5 ਏਨੀ ਸੁਣ ਕੇ ਗੱਲ ਫ਼ਕੀਰ ਦਿਆਂ ਚੇਲਿਆਂ ਨੇ,
ਗੁੱਸਾ ਬਹੁਤ ਜ਼ਿਆਦਾ ਦਿਲ ਦੇ ਵਿਚ ਮਨਾਇਆ ।
6 ਅੱਖਾਂ ਭਖ ਕੇ ਹੋਈਆਂ ਲਾਲੋ ਲਾਲ ਕਰੋਧ ਨਾ,
ਧੱਕੇ ਮਾਰ ਕੇ ਉਨ੍ਹਾਂ ਮੀਰ ਦੇ ਤਾਈਂ ਭਜਾਇਆ ।
7 ਦੁਨੀਆਂ ਸੋਚੀਂ ਪੈ ਗਈ, ਹੋ ਗਿਆ ਵਕਤ ਦੁਪਹਿਰ ਦਾ,
ਸਤਿਗੁਰ ਨਾਨਕ ਜੀ ਨੇ ਕੌਤਕ ਕੋਈ ਵਰਤਾਇਆ ।

8 ਜਿਹੜੇ ਹੁਜਰੇ ਵਿਚ ਬੈਠਾ ਬੰਦ ਫ਼ਕੀਰ ਸੀ,
ਕੰਬ ਉਠਿਆ ਹੈ, ਭੂਚਾਲ ਜਿਵੇਂ ਆਇਆ ।
9 ਗੁੰਬਦ ਪਾਟ ਗਿਆ ਤੇ ਪਿਆ ਧਮਾਕਾ ਜ਼ੋਰ ਦੀ,
ਬੱਦਲ ਕਹਿਰਾਂ ਦਾ ਜਿਉਂ ਅੰਬਰ 'ਚ ਗਰੜਾਇਆ ।
10 ਚੇਲੇ ਡਰਦੇ ਮਾਰੇ ਨੱਸ ਤੁਰੇ ਸਭ ਡੇਰੇ 'ਚੋਂ,
ਡਾਡਾਂ ਨਿੱਕਲੀਆਂ ਫ਼ਕੀਰ ਰੌਲਾ ਪਾਇਆ ।
11 ਬੂਹਾ ਡਰਦੇ ਮਾਰੇ ਖੋਲ੍ਹਿਆ ਝੱਟ ਫ਼ਕੀਰ ਨੇ,
ਬਾਹਰ ਨਿਕਲ ਕੇ ਸੀ ਜਾਨ ਨੂੰ ਬਚਾਇਆ ।
12 ਏਸੇ ਤਰ੍ਹਾਂ ਮੇਰੇ ਸਤਿਗੁਰ ਨਾਨਕ ਦੇਵ ਨੇ,
ਸ਼ਹਿਰ ਗਰਕਣ ਤੋਂ 'ਜਰਨੈਲ ਸਿੰਘਾ' ਬਚਾਇਆ ।

ਧਰਤੀ ਹਿੱਲ ਗਈ, ਹੁਜਰਾ ਕੰਬ ਉੱਠਿਆ, ਗੁੰਬਦ ਪਾਟ ਗਿਆ, ਫ਼ਕੀਰ ਦੀਆਂ ਡਾਡਾਂ ਨਿਕਲ ਗਈਆਂ, ਉਹ ਬੂਹਾ ਖੋਲ੍ਹ ਕੇ ਬਾਹਰ ਨਿਕਲਿਆ। ਚੇਲੇ ਡਰਦੇ ਮਾਰੇ ਡੇਰੇ ਵਿਚ ਦੌੜ ਗਏ। ਹਮਜ਼ਾ ਗੌਂਸ ਦੀਆਂ ਅੱਖਾਂ ਖੁੱਲ੍ਹਗੀਆਂ ਕਿ ਮੇਰੇ ਨਾਲੋਂ ਕੋਈ ਤਕੜਾ ਤੇ ਰੱਬ ਦਾ ਰੂਪ ਪਿਆਰਾ ਹੈ। ਫ਼ੱਕਰ ਦੌੜ ਕੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ 'ਤੇ ਢਹਿ ਪਿਆ ਤੇ ਹੱਥ ਜੋੜ ਕੇ ਅਰਜ਼ ਕੀਤੀ। ਹੇ ਮੇਰੇ ਪ੍ਰੀਤਮਾ, ਮੈਨੂੰ ਬਖਸ਼ ਦੇ !

ਗੁਰਦੇਵ ਨੇ ਕਿਹਾ ਕਿ ਰੱਬ ਦੇ ਪਿਆਰਿਆਂ ਨੂੰ ਐਸੇ ਕੰਮ ਸ਼ੋਭਾ ਨਹੀਂ ਦਿੰਦੇ। ਖਾਲਕ ਦੀ ਬਣਾਈ ਹੋਈ ਖ਼ਲਕਤ ਨੂੰ ਪਿਆਰ ਕਰਨਾ ਹੀ ਖ਼ੁਦਾ ਦੀ ਬੰਦਗੀ ਹੈ। ਫ਼ਕੀਰ ਦਾ ਸੜਦਾ ਹਿਰਦਾ ਸ਼ਾਂਤ ਕਰ ਕੇ ਜਗਤ ਗੁਰੂ ਬਾਬਾ ਅੱਗੇ ਤੁਰ ਗਿਆ। ਸਾਰੀ ਸੰਗਤ ਆਖੋ, ਧੰਨ ਗੁਰੂ ਨਾਨਕ ਦੇਵ ਜੀ !





## ਭਾਈ ਲਾਲੋ ਜੀ ਫਿਰੇ ਰੁਲਦਾ

1 ਦਾਤਾ ਅੱਜ ਭਾਰਤ ਅੰਦਰ, ਵਧ ਗਿਆ ਹੈ ਕਲ੍ਹੇ ਕਲੰਦਰ ।
ਅੱਗੇ ਤਾਂ ਇਕ ਸੀ ਬਾਬਰ, ਹੁਣ ਤਾਂ ਹੈ ਲੱਖਾਂ ਜਾਬਰ ।
ਪਾਸਾ ਹੋ ਗਿਆ ਜ਼ੁਲਮ ਦਾ ਭਾਰਾ,
ਜੀ ਭਾਈ ਲਾਲੋ ਫਿਰੇ ਰੁਲਦਾ, ਦਾਤਾ ਇਕ ਵਾਰੀ ਵੇਖ ਲੈ ਦੁਬਾਰਾ।
2 ਇਕ ਦੀ ਹੈ ਨਿਰੀ ਅਮੀਰੀ, ਕਾਮੇਂ ਗਲ ਪਈ ਫ਼ਕੀਰੀ ।
ਕਿਰਤੀ ਪਿਆ ਖਪ-ਖਪ ਮਰਦਾ, ਵਿਲੜ੍ਹ ਦਾ ਢਿੱਡ ਨਹੀਂ ਭਰਦਾ ।
ਮੌਜਾਂ ਦਿਨੇ ਰਾਤ ਰਹਿੰਦਾ ਉਹ ਉਡਾਉਂਦਾ,
ਭਾਗੋਆਂ ਦਾ ਜ਼ੋਰ ਪੈ ਗਿਆ, ਰੱਜੇ ਹੋਇਆਂ ਨੂੰ ਸਬਰ ਨਹੀਂ ਆਉਂਦਾ।
3 ਵੰਡ ਵੰਡ ਕੇ ਛਕਣਾ ਕਿੱਥੇ, ਨਾਮ ਦਾ ਜਪਣਾ ਕਿੱਥੇ ?
ਸੱਜਣ ਦੀ ਫਿਰਦੀ ਮਾਲਾ, ਅੰਦਰੋਂ ਜੋ ਦਿਲ ਦਾ ਕਾਲਾ ।
ਉੱਤੋਂ ਸਾਧ ਤੇ ਵਿਚੋਂ ਹੱਤਿਆਰਾ,
ਭਾਈ-----
4 ਕਾਮੇਂ ਦੀ ਲੋਟੂ ਲੋਕਾਂ, ਪੀਤੀ ਰੱਤ ਬਣ ਕੇ ਜੋਕਾਂ ।
ਹੱਡੀਆਂ ਵਿਚ ਰਹੀ ਨਾ ਸੱਤਿਆ, ਕਰ ਗਏ ਕਈ ਆਤਮ ਹੱਤਿਆ ।
ਪਿੱਛੋਂ ਰਹਿ ਗਿਆ ਟੱਬਰ ਕਰਲਾਉਂਦਾ,
ਭਾਗੋਆਂ----
5 ਕਾਰੂ ਨੇ ਧਨ ਕਮਾਇਆ, ਕਬਰਾਂ 'ਚੋਂ ਕੱਢ ਕੇ ਮਾਇਆ ।
ਅੱਜ ਦੇ ਕਾਰ ਦੇ ਕਾਰੇ, ਵੱਢੀ ਨਾ ਲੈਂਦਾ ਹਾਰੇ ।
ਪੁੱਤ ਪੋਤਿਆਂ ਨਾਂ ਖਾਤੇ ਖੁੱਲ੍ਹਵਾਉਂਦਾ,
ਭਾਗੋਆਂ----
6 ਬਿਕਰਮ ਜਹੇ ਕਿੱਥੇ ਦਾਨੀ, ਬੁੱਧ ਜਹੇ ਬ੍ਰਹਮ ਗਿਆਨੀ ?
ਹਰੀ ਚੰਦ ਰਾਜ ਤਿਆਗਿਆ, ਬਚਨਾਂ ਤੋਂ ਮੁੱਲ ਭਾਗਿਆ ।
ਭਾਵੇਂ ਰੁਲ ਗਿਆ ਪੁੱਤਰ ਪਿਆਰਾ,
ਭਾਈ-----
7 ਕਾਜ਼ੀ ਜੋ ਜ਼ੁਲਮ ਕਮਾਉਂਦਾ, ਵੱਢੀ ਲੈ ਹੱਕ ਗਵਾਉਂਦਾ ।
ਹੋ ਗਿਆ ਧਰਮ ਵਕਾਊ, ਕਿੱਥੋਂ ਇਨਸਾਫ਼ ਲਿਆਊ ?
ਕਿੱਥੇ ਮਾਰੂਗਾ ਗਰੀਬ ਹਾ ਦਾ ਨਾਅਰਾ,
ਭਾਈ----

8 ਜਤੀਆਂ ਦੀ ਧਰਤੀ ਬੋਲੇ, ਅੱਖੀਆਂ 'ਚੋਂ ਹੰਝੂ ਡੋਲ੍ਹੇ ।
ਪੂਰਨ ਦੀ ਪੇਸ਼ ਨਾ ਚੱਲੇ, ਹੋ ਗਿਆ ਜੱਗ ਲੂਣਾਂ ਵੱਲੇ ।
ਬਾਣਾਂ ਬਗਲਾ ਹੰਸ ਦਾ ਪਾਉਂਦਾ,
ਭਾਗੋਆਂ---

9 ਖੇਤਾਂ ਵਿਚ ਰੁਲ ਗਿਆ ਕਾਮਾਂ, ਹੋ ਗਿਆ ਸੁੱਕ ਕੇ ਤਾਮਾਂ ।
ਬੱਝਦਾ ਮੁੱਲ ਜਿਣਸ ਦਾ ਦਿੱਲੀ, ਘਿਉ ਦੀ ਅੱਜ ਰਾਖੀ ਬਿੱਲੀ ।
ਪੀਤੀ ਜਾਂਦਾ ਹੈ ਧੰਨੇ ਦਾ ਦੁੱਧ ਸਾਰਾ,
ਭਾਈ-----

10 ਅੰਮ੍ਰਿਤਸਰ ਨਾਲੋਂ ਡੇਰੇ, ਫੜ ਗਏ ਨੇ ਜ਼ੋਰ ਵਧੇਰੇ ।
ਗੱਲਾਂ ਨਾਲ ਕਰਦੇ ਮੁਕਤੀ, ਦੱਸਦੇ ਕੋਈ ਨਵੀਂ ਹੈ ਜੁਗਤੀ ।
ਜਣਾਂ ਖਣਾਂ ਹੈ ਗੁਰੂ ਸਦਵਾਉਂਦਾ,
ਭਾਗੋਆਂ----

11 ਸਿੱਖਾ! ਭੁੱਲ ਚੱਲਿਆਂ ਸਿੱਖੀ, ਖੰਡੇ ਤੋਂ ਜੋ ਸੀ ਤਿੱਖੀ ।
ਫਿਲਮਾਂ ਨਾਲ ਪਾਈ ਸਕੀਰੀ, ਤਾਹੀਉਂ ਗਈ ਵਿਗੜ ਪਨੀਰੀ ।
ਕੋਈ ਵਿਰਲਾ ਬੰਨ੍ਹੇ ਦਸਤਾਰਾ,
ਭਾਈ----

12 ਲਾਲਚ ਦਾ ਝੱਸ ਜਿਹਾ ਪੈ ਗਿਆ, ਪਹਿਲਾ 'ਜਰਨੈਲ' ਨਾ ਰਹਿ ਗਿਆ।
ਗੇੜੇ ਕਨੇਡਾ ਲਾਉਂਦਾ, ਜੋੜਨੀ ਮਾਇਆ ਚਾਹੁੰਦਾ ।
ਛੰਦ ਲਿਖ ਕੇ ਮੇਜਰ ਗਿੱਲ ਗਾਉਂਦਾ,
ਭਾਗੋਆਂ----





## ਸਾਫ ਬੁੱਲ੍ਹਿਆ ਜਿਨ੍ਹਾਂ ਦੀਆਂ ਨੀਤਾਂ

1 ਰੱਬਾ ਇਹ ਦੁਨੀਆਂ ਤੇਰੀ, ਕਰਦੀ ਹੈ ਹੇਰਾ-ਫੇਰੀ ।
ਅੱਜ ਦਿਆਂ ਸੱਜਣ ਠੱਗਾਂ, ਹੰਸਾਂ ਵਿਚ ਵੜ ਕੇ ਬੱਗਾਂ ।
ਵੱਖੋ-ਵੱਖ ਨੇ ਚਲਾਈਆਂ ਰੀਤਾਂ,
ਉਨ੍ਹਾਂ ਤਾਈਂ ਰੱਬ ਮਿਲਦਾ, ਸਾਫ ਬੁੱਲ੍ਹਿਆ ਜਿਨ੍ਹਾਂ ਦੀਆਂ ਨੀਤਾਂ ।

2 ਪੰਡਤ ਨੇ ਮੱਲਿਆ ਚੜ੍ਹਦਾ, ਲਹਿੰਦੇ ਨੂੰ ਕਾਜ਼ੀ ਫੜਦਾ ।
ਕੋਈ ਪਹਾੜੀ ਦੱਸੇ, ਆਖੇ ਕੋਈ ਦੱਖਣ ਵੱਸੇ ।
ਮੱਲ ਬੈਠ ਗਏ ਵੱਖਰੀਆਂ ਬਾਹੀਆਂ,
ਸਭਨਾਂ ਦਾ ਦਾਤਾ ਇਕ ਹੈ, ਵੰਡਾਂ ਰੱਬ ਦੇ ਪੁਜਾਰੀਆਂ ਨੇ ਪਾਈਆਂ।

3 ਭੁੱਲ ਗਿਆ ਰੱਬ ਜਦ ਹਰਨਾਖਸ਼, ਡਟ ਗਿਆ ਫਿਰ ਰੱਬੀ ਆਸ਼ਕ ।
ਪਾਪੀ ਨੇ ਥੰਮ੍ਹ ਤਪਾਏ, ਭਗਤ ਹੱਸ ਜੱਫੀਆਂ ਪਾਏ ।
ਗਈਆਂ ਪਰਖੀਆਂ ਸੀ ਸੱਚੀਆਂ ਪ੍ਰੀਤਾਂ,
ਉਨ੍ਹਾਂ---

4 ਨਾਨਕ ਜੀ ਕਹਿ ਨਿਰੰਕਾਰ, ਪੰਡਤ ਕਹਿ ਰਾਮ ਉਚਾਰ ।
ਮੋਮਨ ਸਭ ਕਹਿੰਦੇ ਅੱਲਾ, ਮਨ ਨੂੰ ਨਾ ਹੋਇ ਤਮੱਲਾ ।
ਗੌਡ ਉਸੇ ਤਾਈਂ ਆਖਿਆ ਈਸਾਈਆਂ,
ਸਭਨਾਂ---

5 ਸੂਰਦਾਸ ਭਗਤ ਪਿਆਰਾ, ਤੱਕਿਆ ਜਾਂ ਅਜਬ ਨਜ਼ਾਰਾ ।
ਦਿੱਲ ਦੇ ਵਿਚ ਸੋਚ ਦੜ੍ਹਾਵੇ, ਦੂਈ ਨਾ ਮਨ ਨੂੰ ਭਾਵੇ ।
ਅੰਨ੍ਹਾਂ ਹੋ ਗਿਆ ਫੇਰ ਅੱਖਾਂ 'ਚ ਸੁਰੀਤਾਂ,
ਉਨ੍ਹਾਂ---

6 ਮਕਰਾਂ ਦਾ ਜਾਲ ਵਿਛਾ ਕੇ, ਲੋਕਾਂ ਨੂੰ ਵਿਚ ਫਸਾਕੇ ।
ਦੱਸ ਦੇ ਭਈ ਚਾਲ ਗਰੈਹਾਂ, ਤਾਂਬਾ ਤੋਂ ਮੰਗਣ ਕੈਂਹਾਂ ।
ਵਿਹਲੇ ਪਾਪੀਆਂ ਨੇ ਗੋਗੜਾਂ ਵਧਾਈਆਂ,
ਸਭਨਾਂ---

7 ਆਇਆ ਜਾਂ ਕ੍ਰਿਸ਼ਨ ਮੁਰਾਰੀ, ਲਾਇਆ ਨਾ ਮੂੰਹ ਹੰਕਾਰੀ ।
ਬਿਦਰ ਦਾ ਸਾਗ ਅਲੂਣਾ ਖਾਧਾ ਰੱਜ-ਰੱਜ ਕੇ ਦੂਣਾ ।
ਰੱਬ ਪਾਉਣਾ ਕਿੱਥੋਂ ਪਾਬਰਾਂ ਪਲੀਤਾਂ,
ਉਨ੍ਹਾਂ---

8 ਥਾਂ-ਥਾਂ 'ਤੇ ਵਧਗੇ ਡੇਰੇ, ਬਾਉਰਾ ਜੱਗ ਫਿਰੇ ਹਨ੍ਹੇਰੇ ।
ਵਧਗੀ ਹੈ ਅੰਨ੍ਹੀ ਸ਼ਰਧਾ, ਐਸੀ ਜੱਗ ਪੂਜਾ ਕਰਦਾ ।
ਕਈਆਂ ਬਾਬਿਆਂ ਨੂੰ ਤੀਵੀਆਂ ਚੜ੍ਹਾਈਆਂ,
ਸਭਨਾਂ---

9 ਧੰਨੇ ਨਾਲ ਮਾਰੀ ਠੱਗੀ, ਦੇ ਕੇ ਪਸੇਰੀ ਵੱਡੀ ।
ਪੰਡਤ ਕਰ ਹੇਰਾ-ਫੇਰੀ, ਲੈ ਗਿਆ ਸੀ ਗਊ ਲਵੇਰੀ ।
ਪਾਇਆ ਪੱਥਰ 'ਚੋਂ ਧੰਨੇ ਜਹਿ ਪੁਨੀਤਾਂ,
ਉਨ੍ਹਾਂ---

10 ਜਾਪ ਸਾਹਿਬ ਪੜ੍ਹ ਲੈ ਸਾਰਾ, ਏਕੇ ਤੋਂ ਹੋਇਆ ਪਸਾਰਾ ।
ਸੈਂਕੜੇ ਨਾਮ ਬਤਾਵੇ, ਏਕੇ ਵਿਚ ਫੇਰ ਸਮਾਵੇ ।
ਗੱਲਾਂ ਦਸਵੇਂ ਗੁਰਾਂ ਨੇ ਸਮਝਾਈਆਂ,
ਸਭਨਾਂ---

11 ਘਟ-ਘਟ ਵਿਚ ਵੱਸਣ ਵਾਲਾ, ਹਰ ਇਕ ਵਿਚ ਹੱਸਣ ਵਾਲਾ ।
ਬੁੱਲ੍ਹੇ ਜਦ ਅੰਦਰੋਂ ਪਾਇਆ, ਉੱਚੀ ਉਸ ਆਖ ਸੁਣਾਇਆ ।
ਨਾ ਉਹ ਮੰਦਰ 'ਚ ਵੱਸੇ ਨਾ ਮਸੀਤਾਂ,
ਉਨ੍ਹਾਂ---

12 ਦੁਨੀਆ ਹੈ ਭੋਲੀ ਸਾਰੀ, ਲੁੱਟਣ ਖੁਣੋਂ ਪਈ ਵਿਚਾਰੀ ।
ਮੂਰਖ ਬਣੇ ਗਿਆਨੀ, ਅੰਨ੍ਹੇ ਕਈ ਬਣੇ ਧਿਆਨੀ ।
ਤੀਨ ਕਾਲ ਦੀਆਂ ਖ਼ਬਰਾਂ ਸੁਣਾਈਆਂ,
ਸਭਨਾਂ---

13 ਖਾ-ਖਾ ਰਿਸ਼ਵਤ ਖੋਰੀ, ਭਰ ਲਿਆ ਢਿੱਡ ਵਾਂਗ ਬੋਰੀ ।
ਕਰ-ਕਰ ਕੇ ਘਪਲੇਬਾਜੀ, ਹੋਇਆ ਮਨ ਅਜੇ ਨਾ ਰਾਜ਼ੀ ।
ਮੋਹ-ਮਾਇਆ ਨਾਲ ਲੱਗੀਆਂ ਪ੍ਰੀਤਾਂ,
ਉਨ੍ਹਾਂ---

14 ਹਾਲਾਂ ਵੀ ਨਾਮ ਧਿਆ ਲੈ, ਜੀਵਨ ਨੂੰ ਸਫ਼ਲ ਬਣਾ ਲੈ ।
ਆਉਣਾ ਨੀ ਦੂਜੀ ਵੇਰੀ, ਛੱਡਦੇ ਸਭ ਹੇਰਾ-ਫੇਰੀ ।
ਗੱਲਾਂ ਸੱਚ 'ਜਰਨੈਲ' ਤੂੰ ਸੁਣਾਈਆਂ,
ਸਭਨਾਂ---।



## ਤੇਰਿਆਂ ਰੰਗਾਂ ਤੋਂ

### (ਝੋਕ ਛੰਦ)

1 ਮੇਰਾ ਸਿਰ ਝੁਕਦਾ ਦਾਤਾ ਤੇਰੀ ਖ਼ੁਦਾਈ ਨੂੰ ।
ਬੀਤ ਗਏ ਜੁਗ ਅਨੇਕਾਂ ਦੁਨੀਆਂ ਬਣਾਈ ਨੂੰ ।
ਕਰਦੇ ਨੇ ਜੀਵ-ਜੰਤ ਸਭ ਤੇਰੀ ਵਡਿਆਈ ਨੂੰ ।
ਧਰਤੀ ਅਕਾਸ ਖਲ੍ਹਾਰੇ, ਵੇਖਿਆ ਬਿਨਾਂ ਕੰਧਾਂ ਤੋਂ ।
ਮੈਂ ਤਾਂ ਹੈਰਾਨ ਦਾਤਿਆ, ਤੇਰਿਆਂ ਰੰਗਾਂ ਤੋਂ !

2 ਲੱਖਾਂ ਪਾਤਾਲ ਬਣਾਏ ਲੱਖਾਂ ਆਕਾਸ਼ ਤੂੰ !
ਕੈਸੇ ਢੰਗ ਨਾਲ ਬਣਾਈ, ਆਪੇ ਦਿਨ ਰਾਤ ਤੂੰ !
ਸੂਰਜ ਤੇ ਚੰਦ ਬਣਾਕੇ ਕੀਤਾ ਪ੍ਰਕਾਸ਼ ਤੂੰ !
ਤੇਰਾ ਦੱਸ ਲੇਖਾ ਕਿਵੇਂ ਸਕਦਾ ਉਤਾਰ ਮੈਂ ?
ਦੁਨੀਆਂ ਬਣਾਉਣ ਵਾਲਿਆ, ਤੈਥੋਂ ਬਲਿਹਾਰ ਮੈਂ !

3 ਕਿਥੇ ਦੱਸ ਬਹਿ ਕੇ ਦਾਤਾ ਘੜਿਆ ਸੰਸਾਰ ਨੂੰ !
ਹਰ ਇਕ ਦੀ ਵੱਖੋ-ਵੱਖਰੀ ਘੜਦਾ ਨੁਹਾਰ ਨੂੰ !
ਲੱਤਾਂ ਬੇਗਿਣਤ ਲਾਤੀਆਂ ਕੀੜੇ ਕੁਮਿਆਰ ਨੂੰ ।
ਤੁਰਦੇ ਕਈ ਜੀਵ ਵਿਚਾਰੇ ਵੇਖਿਆ ਬਿਨਾਂ ਟੰਗਾਂ ਤੋਂ ।
ਮੈਂ ਤਾਂ---

4 ਨਖਸ਼ੇ ਬਹਿ ਘੜਦਾ ਕਿਥੇ ਜੂਨ ਚੁਰਾਸੀ ਦੇ ।
ਪਿੱਛੇ ਤੂੰ ਮੌਤ ਖਲ੍ਹਾਰੀ ਦੁਨੀਆਂ ਦੀ ਝਾਕੀ ਦੇ ।
ਨਿੱਕੀ ਜੇਹੀ ਕੀੜੀ ਤੇਰੀ, ਲੜ ਜੇ ਜੇ ਹਾਥੀ ਦੇ ।
ਚੱਲਦਾ ਨਾ ਜ਼ੋਰ ਕੋਈ ਫਿਰ ਵੇਖਿਆ ਵੀਚਾਰ ਮੈਂ ।
ਦੁਨੀਆਂ---

5 ਮੰਨ ਗਿਆ ਹਾਂ ਮੈਂ ਤਾਂ ਤੇਰੀਆਂ ਦਾਤਾ ਤਰਤੀਬਾਂ ਨੂੰ ।
ਆਪੇ ਅਮੀਰ ਬਣਾਵੇਂ ਆਪੇ ਗਰੀਬਾਂ ਨੂੰ ।
ਸਭਨਾਂ ਦੇ ਵੱਖੋ-ਵੱਖਰੇ ਲਿਖਦਾ ਨਸੀਬਾਂ ਨੂੰ ।
ਗਲੀਆਂ ਵਿਚ ਰੁਲਦੇ ਵੇਖੇ ਸੁਹਣੇ ਵੱਧ ਚੰਦਾਂ ਤੋਂ ।
ਮੈਂ ਤਾਂ----

6 ਕਈਆਂ ਨੂੰ ਸੂਰਤ ਦਿੱਤੀ ਸੁਹਣੀ ਵੱਧ ਫੁੱਲਾਂ ਤੋਂ !
ਦੁੱਧ ਚਿੱਟੇ ਦੰਦ ਕਈਆਂ ਦੇ, ਨਰਮੇ ਦਿਆਂ ਗੁੱਲਾਂ ਤੋਂ ।
ਕਈਆਂ ਨੂੰ ਕੋਝੇ ਘੜਿਆ ਡਾਚੀ ਦਿਆਂ ਬੁੱਲ੍ਹਾਂ ਤੋਂ !
ਕਈਆਂ ਨੂੰ ਕੋਝੇ ਘੜਿਆ ਡਾਚੀ ਦਿਆਂ ਬੁੱਲ੍ਹਾਂ ਤੋਂ ।
ਹੁੰਦਾ ਦੰਗ ਵੇਖ-ਵੇਖ ਕੇ ਐਸੇ ਨੁਹਾਰ ਮੈਂ ।
ਦੁਨੀਆਂ---

7 ਕਈਆਂ ਨੂੰ ਦੇਹੀ ਦੇਵੇਂ ਸੁੰਦਰ ਨਿਰੋਗ ਤੂੰ !
ਕਈਆਂ ਨੂੰ ਲਾਇਆ ਦਾਤਾ ਕੋਹੜ ਦਾ ਰੋਗ ਤੂੰ !
ਕਈਆਂ ਦੀ ਵਿਚ ਕਿਸਮਤ ਦੇ ਲਿਖਤਾ ਵਿਯੋਗ ਤੂੰ !
ਪ੍ਰੀਤਮ ਤੋਂ ਵਿਛੜ ਤੁਰ ਗਏ ਰਾਂਝੇ ਜਿਉਂ ਝੰਗਾਂ ਤੋਂ ।
ਮੈਂ ਤਾਂ---

8 ਕਈਆਂ ਦੀ ਕਿਸਮਤ ਵਿਚ ਲਿਖ ਕੇ ਤੇ ਰਾਜ ਤੂੰ !
ਵੱਧ ਕੰਗਾਲਾਂ ਤੋਂ ਵੀ ਕਰਦਾ ਬਰਬਾਦ ਤੂੰ ।
ਜਿੰਦਾਂ ਦਲੀਪ ਵਿਚਾਰੇ ਕੀਤੇ ਬਰਬਾਦ ਤੂੰ ।
ਕਹਿੰਦਾ 'ਜਰਨੈਲ' ਕਵੀਸ਼ਰ ਜਿੱਤ ਕੇ ਗਿਆ ਹਾਰ ਮੈਂ ।
ਦੁਨੀਆਂ--

9 ਰਹਿੰਦਾ ਨਿੱਤ ਰੰਗ-ਬਰੰਗੇ ਘੜਦਾ ਕਲਬੂਤਾਂ ਨੂੰ ।
ਚਿੱਤਰ ਤੇ ਗੁਪਤ ਸੁਣੀਦੇ ਲਿਖਦੇ ਕਰਤੂਤਾਂ ਨੂੰ ।
ਕੱਢਣ ਲਈ ਜਾਨ ਬੰਦੇ ਦੀ ਤੂੰ ਭੇਜੇਂ ਜ਼ਮਦੂਤਾਂ ਨੂੰ ।
ਡਰਦਾ ਦਿਲ ਤਾਹੀਉਂ ਤੇਰੇ ਕਰੜੇ ਪ੍ਰਬੰਧਾਂ ਤੋਂ ।
ਮੈਂ ਤਾਂ---

10 ਜੇ ਤੂੰ ਦਿਲਦਾਰ ਪਿਆਰਾ ਓਹਲਾ ਕਿਉਂ ਰੱਖਦਾ ਤੂੰ ?
ਰਹਿੰਦਾ ਹੈਂ ਕਿਥੇ ਆਪਣਾ ਭੇਤ ਨਹੀਂ ਦੱਸਦਾ ਤੂੰ ?
ਬਾਬੇ ਦੀ ਬਾਣੀ ਕਹਿੰਦੀ ਘਟ-ਘਟ ਵਿਚ ਵੱਸਦਾ ਤੂੰ ।
ਥੱਕ ਗਿਆਂ ਹਾਂ ਢੂੰਡ-ਢੂੰਡ ਕੇ ਸਾਰਾ ਸੰਸਾਰ ਮੈਂ ।
ਦੁਨੀਆਂ---





ਪ੍ਰਸੰਗ

## ਸ੍ਰੀ ਗੁਰੂ ਅੰਗਦ ਦੇਵ ਜੀ

ਇਹ ਛੰਦ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੰਜ ਸੌ ਸਾਲਾ ਜਨਮ ਦਿਹਾੜੇ 'ਤੇ ਜਥੇ ਵੱਲੋਂ ਸੰਗਤਾਂ ਲਈ ਭੇਂਟ ਕੀਤਾ ਗਿਆ, ਜੋ ਸਿੱਖ ਸੰਗਤਾਂ 2004 ਵਿਚ ਖਡੂਰ ਸਾਹਿਬ ਵਿਖੇ ਮਨਾ ਰਹੀਆਂ ਹਨ । ਬਾਬਾ ਲਹਿਣਾ ਦੇ ਰੂਪ ਵਿਚ ਦੇਵੀ ਦੀ ਯਾਤਰਾ 'ਤੇ ਜਾਂਦੇ ਕਰਤਾਰ ਪੁਰ ਠਹਿਰੇ ਤੇ ਨਾਨਕ ਤਪਾ ਦੇ ਦਰਸ਼ਨ ਲਈ ਜਾ ਰਹੇ ਸੀ ਤਾਂ ਬਾਬਾ ਨਾਨਕ ਇਕ ਸਧਾਰਨ ਬਜ਼ੁਰਗ ਦੇ ਰੂਪ ਵਿਚ ਭਾਈ ਲਹਿਣੇ ਨੂੰ ਖੇਤਾਂ ਵਿਚ ਮਿਲ ਪੈਂਦਾ ਹੈ ਤਾਂ ਲਹਿਣਾ ਇਸ ਬਾਬੇ ਨੂੰ ਗੁਰੂ ਨਾਨਕ ਦੇ ਘਰ ਦਾ ਰਾਹ ਇਉਂ ਪੁੱਛਦਾ ਹੈ–

### (ਦੋਤਾਰਾ ਛੰਦ)

1 ਛੱਡ ਸੰਗ ਸਾਥ ਤਾਈਂ ਲਹਿਣਾ, ਗੁਰ ਨਾਨਕ ਵੱਲ ਤੁਰਿਆ ।
ਮੈਂ ਦਰਸ਼ਨ ਕਰ ਆਵਾਂ, ਫੁਰਨਾ ਦਿਲ ਉਸਦੇ ਵਿਚ ਫੁਰਿਆ ।
ਤੱਕ ਬੁੱਢੜੇ ਬਾਬੇ ਨੂੰ, ਲਹਿਣਾ ਭਗਤ ਅਰਜ਼ ਹੈ ਕਰਦਾ ।
ਰਾਹ ਦੱਸ ਦਿਉ ਬਾਬਾ ਜੀ, ਮੈਨੂੰ ਗੁਰੂ ਨਾਨਕ ਦੇ ਘਰ ਦਾ ।
2 ਦੇਵੀ ਦੇ ਭਗਤ ਅਸੀਂ, ਚੱਲੇ ਦਰਸ਼ਨ ਕਰਨ ਜਵਾਲਾ ।
ਪਰ ਬਾਬਾ ਨਾਨਕ ਵੀ, ਸੁਣਿਆ ਕੁੱਲ ਦੁਨੀਆਂ ਤੋਂ ਆਹਲਾ ।
ਤਰ ਜਾਂਦਾ ਭਵਜਲ 'ਚੋਂ, ਜਿਹੜਾ ਓਟ ਓਸ ਦੀ ਧਰਦਾ ।
ਰਾਹ---------।
3 ਮੈਂ ਚਾਰੇ ਚੱਕ ਸੁਣੇ, ਉਸ ਦੇ ਚਰਨਾਂ ਉੱਪਰ ਝੁੱਕਦੇ ।
ਜੋ ਦਰਸ਼ਨ ਕਰ ਲੈਂਦਾ, ਉਸ ਦੇ ਗੇੜ ਚੁਰਾਸੀ ਮੁੱਕਦੇ ।
ਅੱਜ ਸੇਵਕ ਬਣ ਚੁੱਕਾ, ਸਾਰਾ ਆਲਮ ਉਸ ਦੇ ਦਰ ਦਾ ।
ਰਾਹ---------।
4 ਮੈਂ ਭਾਈ ਜੋਧ ਕੋਲੋਂ, ਸੁਣੀ ਹੈ ਗੁਰੂ ਨਾਨਕ ਦੀ ਬਾਣੀ ।
ਘਰ ਕਰਗੀ ਦਿਲ ਉੱਤੇ, ਪੈਗੀ ਠੰਡ ਕਾਲਜੇ ਜਾਣੀਂ ।
ਦਿਲ ਕਰਦਾ ਮੇਰਾ ਵੀ, ਮੈਂ ਬਣ ਜਾਂ ਉਸ ਬਾਬੇ ਦਾ ਬਰਦਾ ।
ਰਾਹ--------।

5 ਪੰਜ ਚੋਰ ਜੋ ਹਿਰਦੇ ਦੇ, ਜਿਹੜੇ ਲੁੱਟ ਬੰਦੇ ਨੂੰ ਲੈਂਦੇ ।
ਸੁਣਿਆਂ ਦਰ ਉਸ ਦੇ 'ਤੇ, ਮੁੜ ਕੇ ਫੇਰ ਨਹੀਂ ਕੁਝ ਕਹਿੰਦੇ ।
ਜੇ ਸ਼ਬਦ ਨਾਲ ਜੁੜ ਜੇ, ਬੰਦਾ ਫੇਰ ਨ੍ਹੀ ਜੰਮਦਾ ਮਰਦਾ ।
ਰਾਹ----------।

6 ਹੈ ਸਾਰੇ ਧਰਮਾਂ 'ਚੋਂ, ਸੁਣਿਆਂ ਉਸ ਦਾ ਧਰਮ ਨਿਆਰਾ ।
ਦੁਨੀਆਂ 'ਤੇ ਬੰਦੇ ਨੇ, ਕਿਹੜਾ ਆਉਣਾ ਫੇਰ ਦੁਬਾਰਾ ।
ਡੁੱਬ ਜਾਂਦਾ ਪਾਪ ਰੜ੍ਹੇ, ਬੇੜਾ ਸੱਚ ਧਰਮ ਦਾ ਤਰਦਾ ।
ਰਾਹ ਦੱਸ----------।

7 ਸੁਣ ਆਖਿਆ ਬਾਬੇ ਨੇ, ਤੈਨੂੰ ਓਸ ਘਰੇ ਛੱਡ ਆਵਾਂ ।
'ਜਰਨੈਲ ਕਵੀਸ਼ਰ' ਵੀ, ਜਿਸ ਦੀਆਂ ਕਰਦਾ ਸਿਫ਼ਤ ਸਲ੍ਹਾਵਾਂ ।
ਨਾਨਕ ਨਿਰੰਕਾਰੀ ਤਾਂ, ਆਦਰ ਕਰਦਾ ਹੈ ਹਰ ਨਰ ਦਾ ।
ਰਾਹ ਦੱਸ----------।





# ਗੁਰਾਂ 'ਤੇ ਭਰੋਸਾ ਰੱਖਕੇ ਭਾਈ ਬਿਧੀ ਚੰਦ ਜੀ

## (ਮੇਘ ਵਰਨ ਛੰਦ)

1 ਸਿੱਖ ਜਾਂ ਦੁਸ਼ਾਲੇ ਲੈ ਗਿਆ, ਮਗਰੋਂ ਝੱਟ ਰੌਲਾ ਪੈ ਗਿਆ ।
ਮੁਗਲਾਂ ਮਾਰੇ ਲੱਲਕਾਰੇ, ਮੱਲ ਲਏ ਸੀ ਪਾਸੇ ਚਾਰੇ ।
ਥਾਂ ਕੋਈ ਨਾ ਲੁਕਣ ਵਾਲਾ ਰਹਿ ਗਿਆ ।
ਗੁਰਾਂ 'ਤੇ ਭਰੋਸਾ ਰੱਖ ਕੇ ਵਿਚ ਭੱਠ ਦੇ ਬਿਧੀ ਚੰਦ ਬਹਿ ਗਿਆ,
ਰੱਖ ਕੇ ਭਰੋਸਾ ਗੁਰਾਂ 'ਤੇ ।

2 ਓਧਰ ਗੁਰ ਛੇਵੇਂ ਭਾਰੇ, ਸੰਗਤ ਵਿਚ ਬਚਨ ਉਚਾਰੇ ।
ਜਲਦੀ ਕਰ ਲਿਆਵੋ ਪਾਣੀ, ਚੱਲੀ ਹੈ ਵਿਗੜ ਕਹਾਣੀ ।
ਠੰਡਾ ਪਾਣੀ ਪਾਵੋ ਸਾਡੇ 'ਤੇ ਲਿਆ ਕੇ,
ਪੱਟੀ ਵਿਚ ਅੱਗ ਮੱਚਦੀ, ਸੇਕ ਵੱਜਦਾ ਡਰੋਲੀ ਵਿਚ ਜਾ ਕੇ,
ਪੱਟੀ ਵਿਚ ਅੱਗ ਮੱਚਦੀ ।

3 ਕਰਦਾ ਹੈ ਸਿੱਖ ਅਰਦਾਸਾ, ਘਟ-ਘਟ ਵਿਚ ਤੇਰਾ ਵਾਸਾ ।
ਜੈਸੇ ਪ੍ਰਹਿਲਾਦ ਰੱਖਿਆ, ਇਹ ਵੀ ਹੈ ਕਠਿਨ ਸਮੱਸਿਆ ।
ਭਾਰਾ ਪਰਚਾ ਪਰਖ ਵਾਲਾ ਪੈ ਗਿਆ,
ਗੁਰਾਂ 'ਤੇ-----

4 ਸੰਗਤ ਹੈਰਾਨ ਹੋ ਕੇ, ਸਤਿਗੁਰਾਂ ਅੱਗੇ ਖਲੋ ਕੇ ।
ਜੋੜ ਹੱਥ ਅਰਜ਼ ਗੁਜਾਰੇ, ਇਹ ਕੀ ਹੈ ਪ੍ਰੀਤਮ ਪਿਆਰੇ ?
ਦਾਸ ਪੁੱਛਦੇ ਪੱਲਾ ਗਲ ਪਾ ਕੇ,
ਪੱਟੀ ਵਿਚ---

5 ਸਿੱਖ ਜਾ ਭੱਠ ਅੰਦਰ ਵੜਿਆ, ਅੱਗ ਨਾਲ ਜੋ ਪਿਆ ਸੀ ਸੜਿਆ ।
ਹੋ ਗਿਆ ਝੱਟ ਠੰਡਾ ਬਰਫੋਂ, ਲੱਗ ਪਏ ਫੁੱਲ ਬਰਸਣ ਅਰਸ਼ੋਂ ।
ਧੰਨਵਾਦ ਹੈ ਕਰਨ ਸਿੱਖ ਡਹਿ ਗਿਆ,
ਰੱਖ ਕੇ---

6 ਸੰਗਤ ਜੀ ਸੁਣੋ ਹਵਾਲੇ, ਸਿੱਖ ਨੇ ਕੱਢ ਲਏ ਦੁਸ਼ਾਲੇ ।
ਚਿੱਟੇ ਦਿਨ ਪੈ ਗਏ ਘੇਰੇ, ਭੱਠ ਦੇ ਵਿਚ ਲਾਏ ਡੇਰੇ ।
ਅਸੀਂ ਰੱਖਣਾ ਸੀਨੇ ਦੇ ਨਾਲ ਲਾ ਕੇ,
ਪੱਟੀ ਵਿਚ---

7 ਬਿਧੀ ਚੰਦ ਸ਼ੁਕਰ ਮਨਾਉਂਦਾ, ਛੇਵੇਂ ਗੁਰ ਤਾਈਂ ਧਿਆਂਦਾ ।
ਝੁਕਦਾ ਜੋ ਤੁਸਾਂ ਦੇ ਅੱਗੇ, ਤੱਤੀ ਫਿਰ ਵਾ ਨਾ ਲੱਗੇ ।
ਤੇਰੇ ਦਾਤਿਆ ਦਵਾਰੇ ਜਿਹੜਾ ਢਹਿ ਗਿਆ,
ਗੁਰਾਂ 'ਤੇ----

8 ਭਰ-ਭਰ ਸਿੱਖ ਪਾਣੀ ਲਿਆਵਣ, ਸਤਿਗੁਰ ਦੇ ਉੱਪਰ ਪਾਵਣ ।
ਧੰਨ ਧੰਨ ਹੈ ਤੇਰੀ ਸਿੱਖੀ, ਖੰਡੇ ਦੀ ਧਾਰ ਤੋਂ ਤਿੱਖੀ ।
ਪਰ ਨਿਭੇ ਜਾਨ ਤਲੀ 'ਤੇ ਟਕਾ ਕੇ,
ਪੱਟੀ ਵਿਚ---

9 ਜਿਹੜੇ ਸੀ ਲਿਆਂਦੇ ਗਹਿਣੇ, ਸਾਰੇ ਢਲ ਬਣ ਗਏ ਰੈਣੇ ।
ਸਿੱਖ ਤੇ ਦੁਸ਼ਾਲੇ ਬਚ ਗਏ, ਉਹ ਸੀ ਸਤਿਗੁਰ ਨੂੰ ਜਚ ਗਏ ।
ਸੱਚ ਲਿਖ 'ਜਰਨੈਲ ਸਿੰਘ' ਕਹਿ ਗਿਆ,
ਗੁਰਾਂ 'ਤੇ---

10 ਬਿਧੀ ਚੰਦ ਕਹਿ ਭੱਠਿਆਰੇ, ਮੇਰੇ ਤੂੰ ਕਾਜ ਸਵਾਰੇ ।
ਹੋਰ ਵੀ ਧਰਮ ਕਮਾ ਦੇ, ਪਾਟੀ ਜਿਹੀ ਘੱਗਰੀ ਲਿਆ ਦੇ ।
ਅਸੀਂ ਤੁਰ ਜਾਣਾ ਭੇਸ ਬਦਲਾ ਕੇ,
ਪੱਟੀ ਵਿਚ----





ਪ੍ਰਸੰਗ

## ਗੁਰਸਿੱਖ ਬੀਬੀ ਸੂਰਤੀ ਜੀ ਦਾ ਵਿਆਹ

ਪਿੰਡ ਵੱਡਾ ਘਰ, (ਜ਼ਿਲ੍ਹਾ ਫ਼ੀਰੋਜ਼ਪੁਰ) ਹੁਣ ਜ਼ਿਲ੍ਹਾ ਮੋਗਾ, ਇਕ ਗੁਰਸਿੱਖ ਭਾਈ ਆਕਲ ਜੀ, ਜੋ ਚੌਥੇ ਅਤੇ ਪੰਜਵੇਂ ਪਾਤਸ਼ਾਹ ਦੇ ਵੇਲੇ ਤੋਂ ਸਿੱਖ ਬਣਿਆ। ਆਪਣੀ ਕਿਰਤ-ਕਮਾਈ 'ਚੋਂ ਦਸਵੰਧ ਕੱਢ ਕੇ ਸਾਲ ਵਿਚ ਦੋ ਵਾਰ ਗੁਰੂ ਕੇ ਦਰਸ਼ਨ ਕਰਨ ਲਈ ਸ੍ਰੀ ਅੰਮ੍ਰਿਤਸਰ ਜਾਂਦਾ । ਇਸ ਦੀ ਇੱਕੋ-ਇਕ ਬੇਟੀ ਬੀਬੀ ਸੂਰਤੀ ਦਾ ਜਨਮ ਸੰਮਤ 1650 ਨੂੰ ਹੋਇਆ। ਇਹ ਬੀਬੀ ਆਪਣੇ ਮਾਤਾ-ਪਿਤਾ ਵਾਂਗ ਧਰਮਾਤਮਾ, ਰੱਬ ਦੇ ਭੈ ਵਾਲੀ ਸੀ ।

ਜਦੋਂ ਜਵਾਨ ਹੋਈ ਤਾਂ ਪਿੰਡ ਦੇ ਪੰਡਤ ਲਾਗੀ ਨੇ ਇਸ ਦਾ ਰਿਸ਼ਤਾ ਪਿੰਡ ਤੁਕਲਾਣੀ ਦੇ ਰਹਿਣ ਵਾਲੇ ਸਾਦੇ ਦੇ ਪੁੱਤਰ ਸਾਧੂ ਜੀ ਨਾਲ ਕਰ ਦਿੱਤਾ। ਇਹ ਸਾਰਾ ਪਿੰਡ ਸਖੀ ਸਰਵਰੀਆਂ ਦਾ ਚੇਲਾ ਸੀ ਅਤੇ ਧੌਂਕਲ ਵਾਲੇ ਪੀਰ ਨੂੰ ਮੰਨਦਾ ਸੀ । ਜਦੋਂ ਲੜਕੀ ਵਾਲੇ ਪਰਵਾਰ ਨੂੰ ਪਤਾ ਲੱਗਾ ਤਾਂ ਉਹਨਾਂ ਦਾ ਮਨ ਬੜਾ ਦੁਖੀ ਹੋਇਆ, ਉਸ ਵੇਲੇ ਦਾ ਵੇਰਵਾ ਇਉਂ ਬਿਆਨ ਕੀਤਾ ਹੈ—

### (ਦੋਤਾਰਾ)

1 ਗੁਰਮੁਖ ਸਿੱਖ ਜੋ ਆਕਲ ਵਾਸੀ ਹੈ ਸੀ ਵੱਡੇ ਘਰ ਦਾ ।
ਇਕ ਸਾਲ 'ਚ ਦੋ ਵਾਰੀ ਦਰਸ਼ਨ ਕਰਦਾ ਅੰਮ੍ਰਿਤਸਰ ਦਾ ।
ਸਿੱਖ ਸਤਿਗੁਰ ਅਰਜਨ ਦਾ, ਗੁਰਮੁਖ ਪਿਆਰਾ ਹੈ ਸਤਿਸੰਗੀ ।
ਪਰ ਪੁੱਤਰੀ ਉਸ ਦੀ ਜੋ ਗਈ ਹੈ ਘਰ ਸਰਵਰੀਆਂ ਮੰਗੀ ।
2 ਕਰ ਮਿਹਨਤ ਹੱਥੀਂ ਜੋ, ਸੁੱਚੀ ਕਿਰਤ ਹੈ ਸਿੱਖ ਕਮਾਉਂਦਾ ।
ਕੱਢ ਦਸਵਾਂ ਹਿੱਸਾ ਜੋ, ਹੈ ਸੀ ਗੁਰ ਲੰਗਰ ਵਿਚ ਪਾਉਂਦਾ ।
ਘਰ ਵਾਲੀ ਉਸ ਦੀ ਜੋ ਰਹਿੰਦੀ ਰਾਮ ਰੰਗਣ ਵਿਚ ਰੰਗੀ ।
ਪਰ ਪੁੱਤਰੀ---------।
3 ਵਿਚ ਮਾਣ ਇਲਾਕੇ ਦੇ ਮੰਨਿਆ ਹੈ ਸੀ ਸਿੱਖ ਸਿਆਣਾ ।
ਘਰ ਵਿਚ ਕੋਈ ਪੁੱਤਰ ਨਹੀ ਇਹ ਵੀ ਉਸ ਮਾਲਕ ਦਾ ਭਾਣਾ ।
ਇੱਕੋ ਇਕ ਬੇਟੀ ਸੀ ਘਰ ਵਿਚ ਹੋਰ ਨਹੀਂ ਕੋਈ ਭੁਝੰਗੀ ।
ਪਰ ਪੁੱਤਰੀ---------।

4 ਉਸ ਵੇਲੇ ਲਾਗੀ ਜੋ, ਹੁੰਦੇ ਸਨ ਆਮ ਵਿਚੋਲੇ ।
ਮਰ ਜਾਂਦੇ ਖਾਣ ਉੱਤੇ ਜਾਂਦੇ ਰੱਖ ਸਨ ਬਹੁਤੇ ਉਹਲੇ ।
ਬਸ ਲੋਭੀ ਪੰਡਤ ਨੇ ਕੀਤੀ ਗੱਲ ਜ਼ਰਾ ਨਾ ਚੰਗੀ ।
ਪਰ ਪੁੱਤਰੀ---------।

5 ਵਿਚ ਜ਼ਿਲ੍ਹੇ ਬਠਿੰਡੇ ਦੇ ਵੱਸਦਾ ਜੋ ਸੀ ਪਿੰਡ ਤੁਲਕਾਣੀ ।
ਪਿੰਡ ਸਾਰਾ ਸਰਵਰੀਆ, ਸਾਦਾ ਨਾਮ ਉਸ ਦਾ ਜਾਣੀ ।
ਘਰ ਉਹਦੇ ਪੀਰ ਖਾਨਾ, ਗੱਡੀ ਹਰੇ ਰੰਗ ਦੀ ਝੰਡੀ ।
ਪਰ ਪੁੱਤਰੀ---------।

6 ਪੁੱਤਰ ਹੈ ਸਾਦੇ ਦਾ, ਸਾਧਾ ਨਾਮ ਧਿਆਸ 'ਚ ਆਇਆ ।
ਉਸੇ ਦੇ ਹੱਥ ਉੱਤੇ, ਪੰਡਤ ਰੱਖ ਰੁਪੀਆ ਆਇਆ ।
ਸਤਿ ਸੰਗਣ ਲੜਕੀ ਲਈ, ਲੜਕਾ ਆਇਆ ਮੱਲ ਕੁਸੰਗੀ ।
ਪਰ ਪੁੱਤਰੀ---------।

7 ਸੁਣ ਬੀਬੀ ਸੁਰਤੀ ਦੇ ਲੱਗੇ ਝੁਰਨ ਵਿਚੇ-ਵਿਚ ਮਾਪੇ ।
ਲੱਜ ਸਾਡੀ ਰੱਖ ਲਊ ਮਾਲਕ ਸਿੱਖ ਧਰਮ ਦਾ ਆਪੇ ।
'ਜਰਨੈਲ ਕਵੀਸ਼ਰ' ਦੀ, ਅੱਧੀ ਉਮਰ ਲਿਖਦਿਆਂ ਲੰਘੀ ।
ਪਰ ਪੁੱਤਰੀ---------।

ਪਿੰਡ ਦੇ ਭਾਈਚਾਰੇ ਦੇ ਲੋਕਾਂ ਨੇ ਬੀਬੀ ਸੁਰਤੀ ਜੀ ਦੇ ਪਿਤਾ ਨੂੰ ਜਵਾਬ ਦੇਣ ਲਈ ਕਿਹਾ ਪਰ ਉਹ ਰੱਬ 'ਤੇ ਭਰੋਸਾ ਰੱਖ ਕੇ ਕਹਿਣ ਲੱਗੇ, ਜੋ ਮੇਰੀ ਧੀ ਦੇ ਨਸੀਬ ਉਹ ਮਿਲ ਗਏ ਨੇ। ਆਖਰ ਸੰਮਤ 1670 ਅਤੇ 16 ਜੇਠ ਵਿਆਹ ਦਾ ਦਿਨ ਪੱਕਾ ਕਰ ਲਿਆ, ਮਿਥੇ ਸਮੇਂ ਅਨੁਸਾਰ ਪਿੰਡ ਤੁਕਲਾਣੀ ਤੋਂ ਬਰਾਤ ਚੜ੍ਹੀ ਅਤੇ ਸ਼ਾਮਾਂ ਦੇ ਟਾਇਮ ਵੱਡੇ ਘਰ ਭਾਈ ਆਕਲ ਦੇ ਬੂਹੇ ਅੱਗੇ ਆਣ ਉੱਤਰੀ। ਜਦੋਂ ਲੋਕਾਂ ਨੇ ਬਰਾਤ ਵੇਖੀ ਤਾਂ ਹੈਰਾਨ ਰਹਿਗੇ, ਇਹਨਾਂ ਵਿਚ ਇਕ ਵੀ ਸਿੱਖ ਨਹੀਂ, ਸਗੋਂ ਢੋਲ ਖੜਕੀ ਜਾਂਦੇ ਤੇ ਜਾਞੀ ਨੱਚੀ ਜਾਂਦੇ ।

ਸੁਰਤੀ ਬੀਬੀ ਦੀਆਂ ਸਹੇਲੀਆਂ ਨੇ ਬੜੇ ਦੁੱਖ ਨਾਲ ਆ ਕੇ ਦੱਸਿਆ ਕਿ ਸੁਰਤੀਏ ਤੇਰੇ ਤੇ ਨਸੀਬ ਸੜ ਗਏ, ਜਿਹੜੇ ਤੈਨੂੰ ਵਿਆਹੁਣ ਆਏ ਨੇ, ਉਹਤਾਂ ਸਾਰੇ ਮੁਸਲਮਾਨ ਲੱਗਦੇ ਨੇ, ਉਸ ਵੇਲੇ ਦਾ ਵੇਰਵਾ ਕੋਰੜਾ ਛੰਦ 'ਚ ਸੁਣੋ–

## (ਕੋਰੜਾ)

1 ਸੁਰਤੀ ਨੂੰ ਜਾ ਕੇ ਦੱਸਣ ਸਹੇਲੀਆਂ ।
ਬੈਠ ਗਈਆਂ ਪਾਸੇ ਹੋ ਕੇ ਉਹ ਅਕੇਲੀਆਂ ।



ਪਿੰਡ ਵਾਲੇ ਰਹਿਗੇ ਵੇਖ ਕੇ ਹੈਰਾਨ ਜਏ ।
ਜਾਞੀ ਸਾਰੇ ਲੱਗਦੇ ਮੁਸਲਮਾਨ ਜਏ ।

2 ਸੜ ਗਏ ਨੇ ਤੇਰੇ ਸੁਰਤੀਏ ਭਾਗ ਨੀ ।
ਸਿੱਖ ਹੋ ਕੇ ਕਿਵੇਂ ਬਾਲੇਗੀ ਚਿਰਾਗ ਨੀ ।
ਇਹ ਤਾਂ ਸਾਰੇ ਪੂਜਦੇ ਮੜ੍ਹੀ ਮਸਾਣ ਜਏ ।
ਜਾਞੀ---------।

3 ਨਰਕਾਂ 'ਚ ਪਵੇ ਤੇਰਾ ਜੋ ਵਿਚੋਲਾ ਨੀ ।
ਰੱਖਿਆ ਹੈ ਪੰਡਤ ਨੇ ਬੜਾ ਉਹਲਾ ਨੀ ।
ਬੋਲਦੇ ਨਾ ਸੱਚ, ਆਦਮੀ ਸ਼ਤਾਨ ਜਏ ।
ਜਾਞੀ---------।

4 ਵੱਜਦਾ ਹੈ ਢੋਲ ਬਾਹਲੇ ਨੱਚੀ ਜਾਂਦੇ ਐ ।
ਵੇਖ ਕੇ ਤਮਾਸ਼ਗੀਰ ਹੱਸੀ ਜਾਂਦੇ ਐ ।
ਅੱਧਿਉਂ ਬਾਹਲੇ ਤਾਂ ਚੂਪਦੇ ਨੇ ਪਾਨ ਜਏ ।
ਜਾਞੀ---------।

5 ਜੈ ਜੈ ਕਾਰ ਪੀਰ ਦੀ ਉਹ ਮੁਖੋਂ ਆਖਦੇ ਨੇ ।
ਵਾਹਿਗੁਰੂ ਸ਼ਬਦ ਉਕੇ ਹੀ ਨਾ ਗਾਂਦੇ ਨੇ ।
ਸਿੱਖੀ ਵੱਲੋਂ ਤਾਂ ਉਹ ਸਾਰੇ ਅਨਜਾਣ ਜਏ ।
ਜਾਞੀ---------।

6 ਸਿਰ ਮੂੰਹ ਤੋਂ ਸਾਰਿਆਂ ਕਟਾਏ ਕੇਸ ਨੀ ।
ਸਖੀ ਸੁਲਤਾਨੀਆਂ ਦਾ ਸਾਰਾ ਭੇਸ ਨੀ ।
ਵੰਡਦੇ ਨੇ ਰੋਟ ਚੂਰਮੇ ਝੜਾਣ ਜਏ ।
ਜਾਞੀ---------।

7 ਮੋੜ ਦੇਈਏ ਜੰਞ ਪਿੰਡ ਵਾਲੇ ਕਹਿੰਦੇ ਆ ।
ਪਰ ਭਾਣੇ ਵਿਚ ਭਾਈ ਅਕਾਲ ਜਾ ਰਹਿੰਦੇ ਆ ।
'ਕਵੀ ਜਰਨੈਲ' ਲਾਉਂਦਾ ਅਨੁਮਾਨ ਜਏ ।
ਜਾਞੀ---------।

ਆਖਰ ਗੁਰੂ 'ਤੇ ਭਰੋਸਾ ਰੱਖਣ ਵਾਲਾ ਪਰਵਾਰ ਸਿਦਕ 'ਤੇ ਡਟ ਗਿਆ ਤੇ ਜੰਞ ਦੀ ਪੂਰੀ ਸੇਵਾ ਕੀਤੀ। ਅਗਲੇ ਦਿਨ ਅਨੰਦ ਕਾਰਜ ਹੋਇਆ ਤੇ ਇਕ ਦਿਨ ਹੋਰ ਬਰਾਤ ਨੂੰ ਰੱਖ ਕੇ ਤੀਸਰੇ ਦਿਨ ਤੜਕੇ, ਪਹਿਰ ਰਾਤ ਰਹਿੰਦੀ ਬਰਾਤ ਨੂੰ ਤੋਰ ਦਿੱਤਾ ਅਤੇ ਡੋਲੀ ਪਾ ਕੇ ਬੀਬੀ ਸੁਰਤੀ ਜੋ ਕੁਝ ਮਾਪਿਆਂ ਵੱਲੋਂ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਉਂ ਸਿਖਿਆ ਦਿੱਤੀ ਗਈ, ਕਹਿੰਦਾ ਹੈ—

ਬਣੀ ਚੰਦਨ ਦਾ ਬੂਟਾ ਤੂੰ ਨੇਕ ਧੀਏ, ਸੋਹਣੀ ਸਿੱਖੀ ਦੀ ਖ਼ੁਸ਼ਬੂ ਫੈਲਾਈਂ ਬੀਬੀ।
ਜਿਵੇਂ ਹੋ ਸਕੇ ਸੇਵਾ ਪਰੇਮ ਕਰ ਕੇ, ਸਿੱਖ ਪਤੀ ਦੇ ਤਾਈਂ ਬਣਾਈਂ ਬੀਬੀ।
ਚੋਟ ਮਾਰ ਕੇ ਸ਼ਬਦ ਪਰੇਮ ਵਾਲੀ, ਤਾਲੇ ਕੁਫ਼ਰ ਦੇ ਸਾਰੇ ਤੁੜਵਾਈਂ ਬੀਬੀ।
ਤਰੀਂ ਆਪ ਸੰਸਾਰ ਕਰਤਾਰ ਸਿੰਘਾ, ਪੇਕੇ ਸਹੁਰਿਆਂ ਤਾਈਂ ਤਰਾਈਂ ਬੀਬੀ।

ਡੋਲੀ ਤੋਰ ਦਿੱਤੀ ਗਈ—

ਦੇ ਕੇ ਦਾਜ-ਦਹੇਜ ਸਨਮਾਨ ਕਰਕੇ, ਜੰਵ ਵਿਦਾ ਕੀਤੀ ਬੇਟੀ ਪਾਇ ਡੋਲੀ।
ਰੁੱਤ ਗਰਮੀਆਂ ਦੀ ਧੁੱਪ ਸਖ਼ਤ ਪੈਂਦੀ, ਰਾਤ ਪਿਛਲੀ ਤੁਰੇ ਉਠਾਇ ਡੋਲੀ।
ਕੁਝ ਦੂਰ ਅੱਗੇ ਜੰਵ ਲੰਘ ਗਈ, ਲਾੜੇ ਸਣੇ ਪਿਛੇ ਰਹਿ ਜਾਏ ਡੋਲੀ।
ਬੀਬੀ ਸੋਚਦੀ ਜਾਇ ਕਰਤਾਰ ਸਿੰਘਾ, ਪਹੁੰਚੀ ਪਾਸ ਹੈ ਗੁਰਾਂ ਦੇ ਆਇ ਡੋਲੀ।

ਉਧਰ ਗੁਰੂ ਛੇਵੇਂ ਪਾਤਸ਼ਾਹ ਇਸ ਬੀਬੀ ਨੂੰ ਤਾਰਨ ਲਈ ਦਰਬਾਰ ਸਜਾਈ ਬੈਠੇ ਨੇ, ਕਵੀ ਸੰਤੋਖ ਸਿੰਘ ਲਿਖਦੇ ਨੇ—

ਤੁਕਲਾਣੀ ਕੇ ਮਗ ਮੈਂ ਡੇਰਾ ਭਜਨ ਕੀਰਤਨ ਹੋਤ ਘਨੇਰਾ।

ਗਿ: ਕਰਤਾਰ ਸਿੰਘ ਜੀ ਲਿਖਦੇ ਨੇ—

ਅੱਗੇ ਲੰਘਣਾ ਹੋ ਗਿਆ ਬੜਾ ਮੁਸ਼ਕਲ, ਬੀਬੀ ਡੋਲੀ ਦੇ ਤਾਈਂ ਠਹਿਰਾਂਵਦੀ ਏ।
ਕਹਿੰਦੀ ਲਾਹੋ ਡੋਲਾ ਏਸ ਥਾਂ ਮੇਰਾ, ਕੁਝ ਲੋਭ ਕੁਹਾਰਾਂ ਪਾਂਵਦੀ ਏ।
ਲੈ ਕੇ ਮੱਠੀਆਂ ਮਾਪਿਆਂ ਦਿੱਤੀਆਂ ਜੋ, ਤੁਰਤ ਵੱਲ ਦੀਵਾਨ ਦੇ ਧਾਂਵਦੀ ਏ।
ਰੱਬੀ ਨੂਰ ਜ਼ਹੂਰ ਨੂੰ ਵੇਖ ਕਰਕੇ, ਚੈਨ ਚਿੱਤ ਚਕੋਰ ਨੂੰ ਆਂਵਦੀ ਏ।
ਸਿੱਧੀ ਲੰਘ ਕੇ ਗੁਰਾਂ ਦੇ ਕੋਲ ਪਹੁੰਚੀ, ਚਰਨ ਕੰਵਲਾਂ 'ਤੇ ਮੱਥਾ ਟਿਕਾਂਵਦੀ ਏ।
ਚਿੱਤ ਜੋਸ਼ ਭਰਿਆ ਆਇਆ ਉਤਾਂਹ ਉਛਲ, ਚਰਨ ਹੰਝੂਆਂ ਨਾਲ ਧਵਾਂਵਦੀ ਏ।
ਵੇਖ ਸੰਗਤ ਹੈਰਾਨ ਹੋ ਗਈ ਸਾਰੀ, ਬੀਬੀ ਉਤਾਂਹ ਜਾਂ ਸੀਸ ਉਠਾਂਵਦੀ ਏ।
ਨਿਕਲ ਗਈਆਂ ਸੀ ਭੁੱਬਾਂ ਕਰਤਾਰ ਸਿੰਘਾ, ਗੁਰੂ ਰੱਖ ਲੋ ਮੂੰਹੋਂ ਫੁਰਮਾਂਵਦੀ ਏ।

ਚੋਜੀ ਪਾਤਸ਼ਾਹ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਸੀਸ ਧਰ ਕੇ ਬੀਬੀ ਸੂਰਤੀ ਜੀ ਬੇਨਤੀ ਇਉਂ ਕਰਦੀ ਹੈ—



## (ਟਰਨ)

1 ਗੁਰ ਚਰਨੀਂ ਸਿਰ ਧਰ ਕੇ ਨੈਣੋਂ ਨੀਰ ਵਹਾਉਣ ਲੱਗੀ।
ਹੱਥ ਜੋੜ ਗਲ ਪੱਲਾ ਪਾ ਕੇ ਇੰਜ ਫ਼ਰਮਾਉਣ ਲੱਗੀ।
ਮੈਂ ਤੱਤੜੀ ਦੇ ਜਨਮ ਜਨਮ ਦੇ ਪਰਦੇ ਢਕ ਲਵੇ।
ਦੀਨ-ਦੁਨੀਂ ਦੇ ਦਾਤਾ ਮੇਰੀ ਸਿੱਖੀ ਰੱਖ ਲਵੇ!
2 ਵੱਡੇ ਘਰ ਦੇ ਰਹਿਣ ਵਾਲੇ ਗੁਰਸਿੱਖ ਦੀ ਜਾਈ ਹਾਂ!
ਮਨ ਮਤੀਆਂ ਦੇ ਚੱਲੀ ਧੋਖੇ ਨਾਲ ਵਿਆਹੀ ਹਾਂ।
ਬਾਣੀ ਬਾਣੇ ਖ਼ਾਤਰ ਕਰ ਹੁਣ ਮੇਰਾ ਪੱਖ ਲਵੇ!
ਦੀਨ-ਦੁਨੀਂ--------!
3 ਜੋ ਵਿਆਂਦੜ ਹੈ ਮੇਰਾ ਇਹ ਹੈ ਪਿੰਡ ਤੁਕਲਾਣੀ ਦਾ।
ਸਾਰਾ ਪਿੰਡ ਹੈ ਸਰਵਰੀਆਂ ਦਾ ਚੇਲਾ ਜਾਣੀ ਦਾ।
ਐਣ ਖੜਕਦੇ ਢੋਲ ਬੇਸੱਕ ਦੀ ਅੱਖੀਂ ਤੱਕ ਲਵੇ।
4 ਤੋੜ ਦਿਉ ਅੱਜ ਦਾਤਾ ਵਹਿਮ-ਭਰਮ ਦੀਆਂ ਕੜੀਆਂ ਨੂੰ।
ਗੁਰੂ ਨਾਨਕ ਦੇ ਸਿੱਖ ਨਾ ਪੂਜਣ ਕਬਰਾਂ ਮੜ੍ਹੀਆਂ ਨੂੰ।
ਵਹਿਮ-ਭਰਮ ਦੇ ਵਾਰ ਨੂੰ, ਗਿਆਨ ਦੀ ਢਾਲ 'ਤੇ ਢੱਕ ਲਵੇ।
5 ਜੇ ਮਾਲਕ ਤੇ ਸੱਸ ਸਹੁਰੇ ਦੀ ਗੱਲ ਨਾ ਮੰਨੀ ਮੈਂ।
ਰਿਸਤੇਦਾਰ ਤੇ ਦੁਨੀਆ ਵੱਲੋਂ ਜਾਉਂਗੀ ਭੰਨੀ ਮੈਂ।
ਉਹਨਾਂ ਦੇ ਦਿਲ ਵੱਸ ਕੇ ਖੋਲ੍ਹ ਧਿਆਨ ਦੀ ਅੱਖ ਲਵੋ।
6 ਮਾਲਕ ਮੇਰਾ ਆਉਂਦਾ ਉਹ ਗੁੱਸੇ ਵਿਚ ਭਰਿਆ ਜੇ।
ਮਾੜਾ ਚੰਗਾ ਬੋਲੂ, ਜੋ ਵੀ ਉਸ ਤੋਂ ਸਰਿਆ ਜੇ।
ਵੱਸ ਜੋ, ਉਹਦੇ ਹਿਰਦੇ ਆਪ ਹੀ ਹੋ ਪ੍ਰਤੱਖ ਲਵੇ।
7 ਤੂੰ ਘਟ-ਘਟ ਦੀ ਜਾਣੇ ਮੈਂ ਤਾਂ ਔਗੁਣਹਾਰੀ ਆਂ।
ਆਣ ਡਿੱਗੀ ਦਰ ਤੇਰੇ ਮੈਂ ਤਾਂ ਕਰਮਾਂ ਮਾਰੀ ਆਂ।
ਜੋ ਅੱਗੇ ਲਿਖ ਆਉਣਾ ਉਹ 'ਜਰਨੈਲ' ਨੂੰ ਦੱਸ ਲਵੇ।

ਛੇਵੇਂ ਪਾਤਸ਼ਾਹ ਜੀ ਨੇ ਮੁੱਖੋਂ ਫ਼ੁਰਮਾਇਆ ਕਵੀ ਮੇਹਰ ਸਿੰਘ, ਭਾਈ ਰੂਪਾ ਇੰਜ ਕਹਿੰਦਾ ਹੈ—

ਰੋਦੀਂ ਬੀਬੀ ਨੂੰ ਗੁਰੂ ਵਰਾਉਣ ਲੱਗੇ, ਤੂੰ ਰੋ ਨਾ ਲੋੜ ਹੁਣ ਸੁੱਖ ਬੀਬੀ।
ਅਸੀਂ ਉਸ ਦਾ ਕਰ ਇਲਾਜ ਦੇਈਏ, ਜਿਹੜੀ ਗੱਲ ਦਾ ਤੈਨੂੰ ਹੈ ਦੁੱਖ ਬੀਬੀ।

ਬਦਲ ਦਿਆਂਗੇ ਆਪਾਂ ਹੁਣ ਲੇਖ ਤੇਰੇ, ਦੂਰ ਕਰ ਦਿਆਂਗੇ ਤੇਰੀ ਭੁੱਖ ਬੀਬੀ।
ਘਰੇ ਹੋਵੇਗਾ ਲਾਡਲਾ ਮੋਹਰ ਸਿੰਘਾ ਜਿੱਦਾਂ ਸਮਝੀ ਚੰਦਨ ਦਾ ਰੁੱਖ ਬੀਬੀ।

ਮੇਰੇ ਦਾਤਾ ਜੀ ਧੀਰਜ ਦਿੰਦੇ ਹਨ—
ਅੰਤਰਜਾਮੀ ਗੁਰੂ ਮੇਹਰਵਾਨ ਹੋ ਕੇ, ਮੂੰਹੋਂ ਆਖਦੇ ਹੌਸਲਾ ਧਾਰ ਬੀਬੀ।
ਸਿੱਖੀ ਸਿਦਕ ਤੇਰਾ ਰਾਖਾ ਹਰ ਥਾਂ 'ਤੇ, ਦਏਗਾ ਵਿਗੜੇ ਕਾਜ ਸਵਾਰ ਬੀਬੀ।
ਤੇਰੀ ਕੁੱਖ ਤੋਂ ਹੋਵੇਗਾ ਸਿੱਖ ਪੈਦਾ, ਤੇਜ ਵਾਲਾ ਤੇ ਰੂਪ ਅਪਾਰ ਬੀਬੀ।
ਸਿੱਖੀ ਰਹੇਗੀ ਘਰ ਅਟੱਲ ਤੇਰੇ, ਤੇਰਾ ਹੋਵੇਗਾ ਸਿੱਖ ਪਰਵਾਰ ਬੀਬੀ।

ਓਧਰ ਇਸ ਬੀਬੀ ਦਾ ਸਹੁਰਾ ਆਪਣੇ ਪੁੱਤਰ ਸਾਧੂ ਨੂੰ ਕਹਿੰਦਾ ਹੈ ਕਿ ਜਿਹੜੀ ਅੱਜ ਸਾਨੂੰ ਪੁੱਛੇ ਬਗੈਰ ਚਲੇ ਗਈ ਕੱਲ੍ਹ ਕੀ ਕਰੇਗੀ ? ਜਾਹ ਤਲਵਾਰ ਮਾਰ ਕੇ ਵੱਢ ਦੇ ਸਿਰ ਇਸ ਦਾ। ਗੁੱਸੇ ਦਾ ਭਰਿਆ ਸਾਧੂ ਇਸ ਬੀਬੀ ਦਾ ਮਾਲਕ ਜਾ ਗੁਰੂ ਦਰਬਾਰ ਵਿਚ ਆਇਆ ਤਾਂ ਹਜ਼ੂਰ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਤਾਂ ਹੈਰਾਨ ਰਹਿ ਗਿਆ—
ਥਰ-ਥਰਾਟ ਪਈ ਉਸ ਦੇ ਦਿਲ ਅੰਦਰ, ਸਤਿਗੁਰਾਂ ਵੱਲੇ ਜਾਂ ਝਾਤੀ ਮਾਰ ਡਿੱਠਾ।
ਅੱਖਾਂ ਰੋਬ੍ਹ ਵਿਚ ਆ ਦਬ ਗਈਆਂ, ਸੁਹਣੇ ਗੁਰਾਂ ਦਾ ਰੂਪ ਅਪਾਰ ਡਿੱਠਾ।
ਅੱਗੇ ਵੇਂਹਦਾ ਸੀ ਸੇਖ ਭਰਾਈਆਂ ਨੂੰ, ਅੱਜ ਬਰਕਤਾਂ ਵਾਲਾ ਅਵਤਾਰ ਡਿੱਠਾ।
ਕਬਰਾਂ ਉੱਤੇ ਸੀ ਦੀਵੇ ਜਗਾਉਣ ਵਾਲਾ, ਬੈਠਾ ਉਸ ਨੇ ਰੂਪ ਕਰਤਾਰ ਡਿੱਠਾ।
ਉਹ ਤਾਂ ਗਾਹਕ ਗਰੀਬ ਸੀ ਕੌਡੀਆਂ ਦਾ, ਹੀਰੇ ਮੋਤੀਆਂ ਲੱਗਾ ਅੰਬਾਰ ਡਿੱਠਾ।
ਭੌਰਾ ਘੁੰਮਦਾ ਅੱਕਾਂ ਦੇ ਵਿਚ ਰਹਿਆ, ਅੱਜ ਕਵਲ ਖਿੜਿਆ ਖੁਸ਼ਬੂਦਾਰ ਡਿੱਠਾ।
ਹੈ ਸੀ ਗਾਹਕ ਉਹ ਕੱਚ ਦੇ ਸੀਸਿਆਂ ਦਾ, ਹੀਰਾ ਅੱਜ ਉਹਨੇ ਚਮਕਦਾਰ ਡਿੱਠਾ।
ਹੋ ਗਿਆ ਹੈਰਾਨ ਕਰਤਾਰ ਸਿੰਘਾ, ਸਤਿਗੁਰਾਂ ਦਾ ਜਦੋਂ ਦਰਬਾਰ ਡਿੱਠਾ।

ਵੱਜਾ ਸ਼ਬਦ ਦਾ ਤੀਰ ਜਾ ਦਿਲ ਉੱਤੇ, ਸਾਧੂ ਪਲਟ ਕੇ ਹੋਰ ਦਾ ਹੋਰ ਹੋਇਆ।
ਪੂਰਾ ਸਤਿਗੁਰੂ ਜਦੋਂ ਅਨੰਦ ਡਿੱਠਾ, ਮਨ ਉਸ ਦਾ ਵਾਂਗ ਚਕੋਰ ਹੋਇਆ।
ਅੱਖਾਂ ਰੱਜਦੀਆਂ ਵੇਖ ਕੇ ਰੂਪ ਨੂੰ ਨਾ, ਅੰਦਰ ਆਣ ਪਰੇਮ ਦਾ ਜ਼ੋਰ ਹੋਇਆ।
ਘਟਾ ਮੇਹਰ ਦੀ ਚੜ੍ਹੀ ਕਰਤਾਰ ਸਿੰਘਾ, ਪੈਲਾਂ ਪਾਉਣ ਲੱਗਾ ਖੁਸ਼ੀ ਮੋਰ ਹੋਇਆ।

ਸਾਧੂ ਚਰਨਾਂਮ੍ਰਿਤ ਲੈ ਕੇ ਸਿੱਖ ਬਣ ਗਿਆ। ਘਰ ਜਾ ਕੇ ਜਦੋਂ ਮਾਂ ਨੇ ਪੀਰਖਾਨੇ 'ਤੇ ਮੱਥਾ ਟੇਕਣ ਲਈ ਕਿਹਾ ਤਾਂ ਸਾਧੂ ਨੇ ਲੱਤ ਮਾਰ ਕੇ ਪੀਰਖਾਨਾ ਹੀ ਢਾਹ ਦਿੱਤਾ, ਤਾਂ ਮਾਂ ਡਰ ਕੇ ਕਹਿੰਦੀ ਹੈ—



ਨੱਕ ਰਗੜ ਕੇ ਜੋੜ ਕੇ ਹੱਥ ਬੱਚਾ, ਸੱਚੇ ਪੀਰ ਦੇ ਪਾਸੋਂ ਬਖਸ਼ਵਾ ਜਲਦੀ।
ਮਤਾਂ ਹੋ ਗੁੱਸੇ ਜੜ੍ਹਾਂ ਪੁੱਟ ਦੇਵੇ, ਰੋਟ ਰੱਖ ਕੇ ਪੀਰ ਮਨਾ ਜਲਦੀ।
ਸਾਡੀ ਪਿਤਾ-ਪੁਰਖੀ ਇਹੋ ਚੱਲੀ ਆਂਦੀ, ਦੀਵਾ ਫੜ ਕੇ ਹੱਥੀਂ ਜਲਾ ਜਲਦੀ।
ਜੰਞ ਚੜ੍ਹਿਓਂ ਤੂੰ ਏਥੇ ਟੇਕ ਮੱਥਾ, ਵਗੀ ਅੱਜ ਕੀ ਤੈਨੂੰ ਬਤਾ ਜਲਦੀ ?
ਸਣੇ ਵਹੁਟੀ ਦੇ ਪਾ ਕੇ ਗਲ ਪੱਲੂ, ਮੈਨੂੰ ਬਖਸ਼ ਲੈ ਪੀਰ ਸੁਣਾਂ ਜਲਦੀ।
ਸਾਧੂ ਹੱਥ ਛੁਡਾ ਕਰਤਾਰ ਸਿੰਘਾਂ, ਦੋ ਕਦਮ ਖੜ੍ਹਾ ਪਿੱਛੇ ਜਾ ਜਲਦੀ।

ਕਹਿੰਦੇ ਨੇ ਸਾਧੂ ਜੀ ਨੇ ਕਹੀ ਫੜ ਕੇ, ਸਾਰਾ ਪੀਰਖਾਨਾ ਢਾਹ ਦਿੱਤਾ। ਸਾਰਾ ਪਿੰਡ 'ਕੱਠਾ ਹੋ ਕੇ ਜਿਵੇਂ ਸਿੱਖ ਨਾਲ ਨਰਾਜ਼ ਹੁੰਦਾ ਹੈ, ਇਉਂ ਬਿਆਨ ਕੀਤਾ ਜਾਂਦਾ ਹੈ—

## (ਦੁਵਈਆਂ)

1 ਭਾਈ ਸਾਧੂ ਨਾ ਝਗੜਨ ਲੱਗੀ, 'ਕੱਠੀ ਹੋ ਲੋਕਾਈ।
ਕਿਹੜੀ ਗੱਲੋਂ ਦੱਸ ਭਲਾ, ਤੂੰ ਉਲਟੀ ਗੀਤ ਚਲਾਈ ?
'ਕੱਠੇ ਹੋ ਕੇ ਮੋਹਤਬਰਾਂ ਨੇ, ਰੋਅਬ ਸਿੱਖ 'ਤੇ ਪਾਇਆ।
ਕਿਹੜੀ ਗੱਲੋਂ ਦੱਸ ਭਲਾ, ਤੂੰ ਘਰ ਸਰਵਰ ਦਾ ਢਾਇਆ ?
2 ਸੁਣ ਕੇ ਗਲੀ-ਮੁਹੱਲੇ ਅੰਦਰ, ਘਰ ਘਰ ਹੋਈ ਹੈਰਾਨੀ।
ਵੱਡੇ ਘਰੋਂ ਵਿਆਹ ਕੇ ਲਿਆਇਆ, ਚੰਗੀ ਇਹ ਜਨਾਨੀ।
ਆਉਂਦਿਆਂ ਸਾਰ ਹੀ ਸਾਰਾ ਟੱਬਰ, ਮਗਰ ਉਸ ਨੇ ਲਾਇਆ।
3 ਆਉਂਦਿਆਂ ਸਾਰ ਭੁਲਾ ਕੇ ਬਹਿ ਗਿਆ, ਵੱਡਿਆਂ ਵਾਲੀ ਗੀਤੀ।
ਸਾਰੇ ਪਿੰਡ 'ਤੇ ਠੋਸਣ ਲੱਗਾ, ਸਹੁਰਿਆਂ ਵਾਲੀ ਨੀਤੀ।
ਨਹੀਂ ਤੂੰ ਰੋਟ ਪਕਾ ਕੇ ਵੰਡਿਆ, ਨਾ ਹੀ ਚਰਾਗ ਜਗਾਇਆ।
4 ਬਹੁਤਾ ਗੁੱਸਾ ਤੇਰੇ ਉਤੇ, ਭਲਿਆ ਲੋਕਾ ਸਾਨੂੰ !
ਨਹੀਂ ਤਾਂ ਸਾਰਾ ਪਿੰਡ ਬੁਲਾ ਕੇ ਛੇਕ ਦਿਆਂਗੇ ਤੈਨੂੰ।
ਥੱਬੇ ਜਿੱਡਾ ਮੂੰਹ ਬਣਾ ਕੇ ਲੜਣ ਲੱਗ ਗਿਆ ਤਾਇਆ।
5 ਅੱਖਾਂ ਲਾਲ ਮੱਥੇ ਵੱਟ ਪਾ ਕੇ, ਲੜੇ ਪੋਤ੍ਰ ਭਰਾਈ।
ਵੇਖੀ ਤੈਨੂੰ ਲੈ ਕੇ ਬਹਿ ਜੂ, ਇਹ ਸਿੱਖਾਂ ਦੀ ਜਾਈ।
ਸਾਰੇ ਪਿੰਡ ਤੋਂ ਮੁਖ ਮੋੜਿਆ, ਚੰਗਾ ਗਿਆ ਵਿਆਇਆ।
6 ਨਹੀਂ ਤੂੰ ਮੰਨਤ ਪੀਰ ਦੀ ਮੰਨੀ, ਨਹੀਂ ਤੂੰ ਮੱਥਾ ਟਿਕਾਇਆ।
ਨਹੀਂ ਤੂੰ ਰੋਟ ਪਕਾ ਕੇ ਵੰਡਿਆ, ਚੂਰਮਾ ਨਹੀਂ ਚੜ੍ਹਾਇਆ।
ਉਲਟੀ ਘਰ ਵਿਚ ਦੇਗ ਬਣਾ ਕੇ ਕੁਣਕਾ ਤੂੰ ਵਰਤਾਇਆ।

7 ਜੇਕਰ ਪੀਰ ਕਰੋਪ ਹੋ ਗਿਆ, ਟੱਬਰ ਮਰ ਜਾਊ ਸਾਰਾ ।
ਨੱਕ ਰਗੜ ਕੇ ਕੰਨ ਪਕੜ ਕੇ, ਕਹਿਰ ਟਾਲ ਲੈ ਭਾਰਾ ।
'ਜਰਨੈਲ ਸਿੰਘਾ' ਫਿਰ ਲੰਘਿਆ ਵੇਲਾ, ਹੱਥ ਕਦੇ ਨਹੀਂ ਆਇਆ ।

ਭਾਈ ਸਾਧੂ ਨੇ ਆਖਿਆ ਨਾ ਮੈਂ ਪੀਰ ਮੰਨਣਾ ਹੈ, ਨਾ ਚਰਾਗ ਜਗਾਉਣਾ ਹੈ, ਨਾ ਮੈਂ ਚੂਰਮਾ ਚੜ੍ਹਾਉਣਾ ਹੈ । ਹੁਣ ਗੁਰੂ ਕਾ ਲੰਗਰ ਤੇ ਕੜਾਹ ਪ੍ਰਸ਼ਾਦ ਦੀ ਦੇਗ ਵਰਤਿਆ ਕਰੇਗੀ । ਲੱਗਾ ਸਾਧੂ ਦਾ ਪਿਤਾ ਬੁੜ-ਬੁੜ ਕਰਨ ਤਾਂ ਸਾਧੂ ਕਹਿੰਦਾ ਹੈ—

ਸਾਧੂ ਕਹਿੰਦਾ ਪਿਤਾ ਜੀ ਕੀ ਜਾਣੋ, ਐਵੇਂ ਭੋਲਿਆ ਉਮਰ ਗਵਾ ਛੱਡੀ!
ਮੜ੍ਹੀਆਂ ਕਬਰਾਂ ਥੜ੍ਹੇ ਮਸਾਣ ਪੂਜੇ, ਸਾਰੀ ਉਮਰ ਅਮੋਲ ਵੰਞਾ ਛੱਡੀ।
ਕੀਤਾ ਜਾਇ ਦੀਦਾਰ ਨਾ ਗੁਰੂ ਜੀ ਦਾ, ਹੀਰੇ ਜਨਮ ਦੀ ਪੂੰਜੀ ਰੁੜ੍ਹਾ ਛੱਡੀ।
ਰਹੇ ਕੱਚ ਵਿਹਾਜਦੇ ਅੱਜ ਤੋੜੀ, ਦੌਲਤ ਲਾ-ਜਵਾਬ ਲੁਟਾ ਛੱਡੀ।
ਮੇਰੇ ਦਿਲ ਨੂੰ ਵੇਹਦਿਆਂ ਠੰਡ ਪੈਗੀ, ਮੇਰੀ ਗੁਰੂ ਨੇ ਤਪਤ ਮਿਟਾ ਛੱਡੀ।
ਮੈਂ ਤਾਂ ਸਿੱਖ ਬਣ ਗਿਆਂ ਕਰਤਾਰ ਸਿੰਘਾ, ਸੜੇ ਸਰਵਰ ਦੀ ਆਸ ਚੁਕਾ ਛੱਡੀ।

ਸਾਧੂ ਫਿਰ ਕਹਿੰਦਾ ਹੈ—

ਭੁੱਲ ਜਾਏਂਗਾ ਪੀਰ ਨਿਗਾਹੇ ਵਾਲਾ, ਇਕ ਵਾਰ ਜਾ ਗੁਰਾਂ ਦੀ ਸ਼ਾਨ ਡਿੱਠਾ।
ਮੁੜ ਕੇ ਯਾਦ ਨਾ ਕਦੇ ਵੀ ਆਊ ਸਰਵਰ, ਸੱਚਾ ਜਦੋਂ ਉਹ ਸਖੀ ਸੁਲਤਾਨ ਡਿੱਠਾ।
ਤੁਸਾਂ ਆਪੇ ਹੀ ਉਸ ਦੇ ਚਰਨ ਫੜਨੇ, ਖੜਗਧਾਰੀ ਉਹ ਨੂਰ ਦੀ ਖਾਨ ਡਿੱਠਾ।
ਮੇਰੇ ਜਾਗ ਪਏ ਭਾਗ ਕਰਤਾਰ ਸਿੰਘਾ, ਸਾਖਸ਼ਾਤ ਮੈਂ ਅੱਜ ਭਗਵਾਨ ਡਿੱਠਾ।

ਗੁਰੂ ਹਰਿਗੋਬਿੰਦ ਮੈਂ ਵੇਖ ਆਇਆ, ਸੱਚਾ ਪੀਰ ਲਾਸਾਨੀ ਜਹਾਨ ਅੰਦਰ।
ਮੱਥੇ ਚਮਕਦਾ ਹੈ ਰੱਬੀ ਨੂਰ ਸੁਹਣਾ, ਚੰਦ ਚਮਕਦਾ ਜਿਵੇਂ ਅਸਮਾਨ ਅੰਦਰ।
ਲੱਖਾਂ ਪਾਪੀਆਂ ਨੂੰ ਤਾਰੇ ਪਲਕ ਦੇ ਵਿਚ, ਉਹਦੀ ਬੜੀ ਤਸ਼ੀਰ ਜ਼ੁਬਾਨ ਅੰਦਰ।
ਬੜੀਆਂ ਬਰਕਤਾਂ ਉਹਦੇ ਦਰਬਾਰ ਅੰਦਰ, ਸਾਨੀ ਕੋਈ ਨਾ ਉਸ ਦੀ ਸ਼ਾਨ ਅੰਦਰ।
ਜਿਉਂਦਾ-ਜਾਗਦਾ ਪੀਰ ਬਣਾ ਆਇਆ, ਮੇਰਾ ਨਿਸ਼ਚਾ ਨਾ ਇਸ ਥਾਨ ਅੰਦਰ।
ਅਸੀਂ ਸਿੱਖ ਹੋ ਗਏ ਕਰਤਾਰ ਸਿੰਘਾ, ਹੁਣ ਕੀ ਲਾਭ ਹੈ ਝੇੜਾ ਵਧਾਣ ਅੰਦਰ।

ਭਾਈ ਸਾਧੂ ਤੇ ਬੀਬੀ ਸੂਰਤੀ ਦੀ ਪ੍ਰੇਰਨਾ ਨਾਲ ਮਾਤਾ-ਪਿਤਾ ਵੀ ਸਿੱਖ ਬਣਗੇ ਪਰ ਪਿੰਡ ਸਾਰਾ ਨਰਾਜ ਹੋ ਗਿਆ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੬੩੪ 'ਤੇ ਹਜ਼ੂਰ ਫੁਰਮਾਨ ਕਰਦੇ ਨੇ—



***ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥***

ਉਧਰ ਗੁਰੂ ਸਾਹਿਬ ਜੀ ਦਾ ਵਰ ਪੂਰਾ ਹੋਇਆ । ਵਿਆਹ ਤੋਂ ਤਕਰੀਬਨ ਸਾਲ ਬਾਅਦ ਸਾਧੂ ਤੇ ਬੀਬੀ ਸੂਰਤੀ ਜੀ ਦੀ ਪਵਿੱਤਰ ਕੁੱਖ ਤੋਂ ਇਕ ਸਿੱਖ ਬੱਚਾ ਜਨਮਿਆ, ਜਿਸ ਦਾ ਨਾਮ ਭਾਈ ਰੂਪਾ, ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਰੱਖਿਆ ।

## (ਗੱਡੀ)

ਭਾਗਾਂ ਵਾਲੀ ਹੈ ਸੂਰਤੀ ਬੀਬੀ,
ਗੁਰੂ ਜੀ ਨੇ ਮਿਹਰਾਂ ਕੀਤੀਆਂ ।
ਪਤੀ ਜਿਸ ਦਾ ਸਰਵਰੀ ਛੱਡਕੇ,
ਗੁਰੂ ਜੀ ਦਾ ਸਿੱਖ ਬਣਿਆ ।
ਕਹੀ ਫੜ ਕੇ ਗਿਰਾਇਆ ਪੀਰਖਾਨਾ,
ਕਰਤੇ ਚਰਾਗ ਬੰਦ ਸੀ ।
ਟੋਲਾ ਰੁਸਿਆ ਸਰਵਰੀ ਸਾਰਾ,
ਭਾਈ ਚਾਰੇ ਦਿੱਤਾ ਛੇਕ ਸੀ ।
ਪਿੰਡ ਵਾਲਿਆਂ ਤੋੜੀਆਂ ਸਾਂਝਾਂ,
ਬੈਠ ਗਏ ਸੀ ਮੂੰਹ ਵੱਟਕੇ ।

ਦੋਹਾਂ ਜੀਆਂ ਪ੍ਰਵਾਹ ਨਾ ਕੀਤੀ,
ਇਹਨਾਂ ਦੀ ਨਰਾਜ਼ਗੀ ਦੀ ।
ਸਾਂਝ ਪਾਲੀ ਹੈ ਗੁਰਾਂ ਨਾਲ ਭਾਰੀ,
ਦਿਨੇ ਰਾਤ ਬਾਣੀ ਪੜ੍ਹਦੇ ।
ਆਵਾ-ਜਾਵੀ ਹੈ ਸਿੱਖਾਂ ਦੀ ਲੱਗ ਗਈ,
ਲਾਗੇ-ਬੰਨੇ ਮਾਣ ਬਣਿਆ ।
ਰਹਿੰਦਾ ਲੰਗਰ ਹਮੇਸ਼ਾਂ ਚੱਲਦਾ,
ਛਕ ਛਕ ਜਾਣ ਸੰਗਤਾਂ ।

ਸਮਾਂ ਆ ਗਿਆ ਗੁਰੂ ਦੀ ਮਿਹਰ ਵਾਲਾ,
ਬਚਨ ਜੋ ਕੀਤੇ ਗੁਰਾਂ ਨੇ ।
ਤੇਰੇ ਘਰ 'ਚ ਪੁੱਤਰ ਹੋਊ ਐਸਾ,
ਮਾਲਵੇ 'ਚ ਥੰਮ੍ਹ ਸਿੱਖੀ ਦਾ ।

16 ਸੌ ਤੇ 71 ਉਦੋਂ ਸੰਨ ਸੀ,
ਸੁਦੀ ਤਿੰਨ ਸੀ ਵੈਸਾਖ ਦੀ ।
ਆਣ ਕੀਤੀਆਂ ਗੁਰਾਂ ਨੇ ਮਿਹਰਾਂ,
ਸੂਰਤੀ ਦੇ ਜਾਗੇ ਭਾਗ ਹੈ ।

ਐਸਾ ਜੰਮਿਆ ਬਾਲ ਮਨਮੋਹਣਾ,
ਸੂਰਤੀ ਨਿਆਰੀ ਜੱਗ ਤੋਂ ।
ਦੋਹਾਂ ਜੀਆਂ ਨੇ ਪ੍ਰਣ ਇਹ ਕੀਤਾ,
ਨਾਮ ਰਖਾਉਣਾ ਗੁਰਾਂ ਤੋਂ ।

ਸਮਾਂ ਆਉਣ 'ਤੇ ਪੁੱਤਰ ਨੂੰ ਲੈ ਕੇ,
ਅੰਮ੍ਰਿਤਸਰ ਅੱਪੜੇ ।
ਮੱਥਾ ਟੇਕਿਆ ਗੁਰਾਂ ਦੇ ਚਰਨੀਂ
ਹੱਥ ਜੋੜ ਕੀਤੀ ਬੇਨਤੀ ।

ਸੋਹਣੇ ਬਾਲ ਦਾ ਦੱਸੋ ਜੀ ਨਾਮ ਸੋਹਣਾ,
ਆਪਣੇ ਮੁਖਾਰਬਿੰਦ 'ਚੋਂ ।
ਅਜੇ ਤਕ ਨਹੀਂ, ਅਸਾਂ ਕੋਈ ਨਾਮ ਰੱਖਿਆ,
ਚਾਹੁੰਦੇ ਹਾਂ ਰਖਾਉਣਾ ਆਪ ਤੋਂ ।

ਛੇਵੇਂ ਪਾਤਸ਼ਾਹ ਮਿਹਰ ਵਿਚ ਆ ਕੇ,
ਬਾਲਕ ਦਾ ਰੂਪ ਵੇਖ ਕੇ ।
ਹੱਸਿਆ, ਹੱਸਿਆ
ਭਾਈ ਰੂਪਾ ਨਾਮ ਓਸ ਦਾ ਗੁਰਾਂ ਰੱਖਿਆ!

ਕਵੀ ਸੰਤੋਖ ਸਿੰਘ ਜੀ ਲਿਖਦੇ ਨੇ—

*ਸਾਧਕ ਬਾਧਕ ਗੁਰ ਮਰਯਾਦਾ ਜਿਆਦਾ ਲਘੂ ਨਾ ਕੀਓ।*
*ਗੁਰੂ ਗ੍ਰੰਥ ਤੇ ਨਾਮ ਬਾਲ ਦਾ ਰੂਪ ਚੰਦ ਨਿਕਸੀਓ।*

ਕਵੀਸ਼ਰ ਮਿਹਰ ਸਿੰਘ ਜੀ ਭਾਈ ਰੂਪਾ ਕਹਿੰਦਾ ਹੈ—

*ਚੱਲੇ ਨਾਮ ਰਖਾਣ ਨੂੰ ਗੁਰਾਂ ਕੋਲੇ,*
*ਅੰਮ੍ਰਿਤਸਰ ਪਹੁੰਚੇ ਕਰਕੇ ਪੰਧ ਹੈ ਜੀ।*
*ਹੱਸ ਆਖ ਦੇ ਗੁਰੂ ਜੀ ਦੀ ਮਿਹਰ ਸਿੰਘਾ,*
*ਇਹ ਤਾਂ ਲਾਡਲਾ ਰੂਪ ਦਾ ਚੰਦ ਹੈ ਜੀ ।*

ਇਸ ਗੁਰਸਿੱਖ ਬੀਬੀ ਦੇ ਸਿੱਖੀ ਸਿਦਕ ਦਾ ਧਿਆਨ ਧਰ ਕੇ ਬੋਲੋ ਜੀ,
ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥



ਪ੍ਰਸੰਗ

## ਉੱਚ ਦੇ ਪੀਰ ਗੁਰੂ ਗੋਬਿੰਦ ਸਿੰਘ ਜੀ

ਮੇਰੇ ਸਰਬੰਸ ਦਾਨੀ ਦਾਤਾ ਗੁਰੂ ਗੋਬਿੰਦ ਸਿੰਘ ਜੀ 22 ਦਸੰਬਰ, (8 ਪੋਹ) 1704 ਈ: ਨੂੰ ਅੱਧੀ ਰਾਤ ਦੇ ਸਮੇਂ ਕਲਗੀ ਤੋੜਾ ਭਾਈ ਸੰਗਤ ਸਿੰਘ ਨੂੰ ਦੇ ਕੇ, ਪਿਛੇ ਚਮਕੌਰ ਦੀ ਗੜ੍ਹੀ ਵਿਚ ਕੁਝ ਸਿੰਘਾਂ ਨੂੰ ਛੱਡ ਕੇ, ਭਾਈ ਦਇਆ ਸਿੰਘ ਪਿਆਰਾ, ਭਾਈ ਧਰਮ ਸਿੰਘ ਪਿਆਰਾ ਅਤੇ ਭਾਈ ਮਾਨ ਸਿੰਘ ਜੀ ਨੂੰ ਨਾਲ ਲੈ ਕੇ ਤਾੜੀ ਤੇ ਤਾੜੀ ਮਾਰ ਕੇ ਚਮਕੌਰ ਵਿਚੋਂ ਨਿਕਲੇ । ਸਾਰੇ ਸਾਥੀ ਨਿਖੜ ਗਏ, ਆਪ 'ਕੱਲੇ ਤਲਵਾਰ ਚਲਾਉਂਦੇ ਹੋਏ ਅੱਗੇ ਨਿਕਲ ਗਏ ਤੇ ਸੰਘਣੇ ਝਾੜਾਂ ਵਿਚ ਬੈਠ ਗਏ। ਦੋ ਵਾਗੀ ਅਲਫ ਅਤੇ ਗਾਮੂੰ ਮਿਲੇ । ਸੱਚੇ ਪਾਤਸ਼ਾਹ ਨੂੰ ਵੇਖ ਕੇ ਰੌਲਾ ਪਾਉਣ ਲੱਗੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਮੋਹਰਾਂ ਦੇ ਕੇ ਚੁੱਪ ਰਹਿਣ ਲਈ ਕਿਹਾ ਪਰ ਉਹ ਮੋਹਰਾਂ ਲੈ ਕੇ ਵੀ ਰੌਲਾ ਫੇਰ ਪਾਉਣ ਲੱਗ ਪਏ, ਤਾਂ ਗੁਰੂ ਜੀ ਨੇ ਦੋਵਾਂ ਨੂੰ ਤਲਵਾਰ ਨਾਲ ਖ਼ਤਮ ਕਰ ਦਿੱਤਾ । ਆਪ ਸਾਰਾ ਦਿਨ ਇਥੇ ਹੀ ਰਹੇ ਰਾਤ ਪੈ ਜਾਣ 'ਤੇ ਅੱਗੇ ਇਕ ਪੜਾਅ ਹੋਰ ਕੀਤਾ। ਇਨ੍ਹਾਂ ਦੋਵਾਂ ਥਾਵਾਂ 'ਤੇ ਮਹਾਰਾਜ ਦੀ ਯਾਦ ਵਿਚ ਗੁ: ਝਾੜ ਸਾਹਿਬ ਅਤੇ ਜੰਡ ਸਾਹਿਬ ਬਣੇ ਹੋਏ ਨੇ ਇਹ ਘਟਨਾ ਕਿੜੀ ਤੇ ਬਹਿਲੋਲ ਪਿੰਡ ਦੀ ਹੈ।

ਤੀਸਰਾ ਪੜਾਅ ਮਹਾਰਾਜ ਜੀ ਨੇ ਪਿੰਡ ਮਾਛੀਵਾੜੇ ਦੇ ਜੰਗਲ ਵਿਚ ਕੀਤਾ । ਇਥੇ ਵਿੱਛੜੇ ਤਿੰਨੇ ਸਿੰਘ ਵੀ ਆਣ ਮਿਲੇ । ਹਜ਼ੂਰ ਦੇ ਚਰਨ ਨੰਗੇ ਤੇ ਲਹੂ-ਲੁਹਾਣ ਹੋਏ ਪਏ ਸਨ ।

ਉਤੋਂ ਪੋਹ ਮਹੀਨੇ ਦੀ ਸਰਦੀ, ਜਾਮਾਂ ਸਾਰਾ ਫਟਿਆ ਪਿਆ ਸੀ, ਫੇਰ ਵੀ ਕਹਿ ਰਹੇ ਸੀ—

### ਖਿਆਲ ਪਾਤਸਾਹੀ ੧੦ ॥

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ
ਨਾਗ ਨਿਵਾਸਾਂ ਦੇ ਰਹਿਣਾ ॥
ਸੂਲ ਸੁਰਾਹੀ ਖੰਜਰ ਪਿਯਾਲਾ
ਬਿੰਗ ਕਸਾਈਯਾਂ ਦਾ ਸਹਣਾ ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆ ਦਾ ਰਹਿਣਾ ॥੧॥੬॥

ਅੰਮ੍ਰਿਤ ਵੇਲੇ ਗੁਲਾਬੇ ਦੇ ਖੂਹ ਉਤੋਂ ਪੰਜ ਇਸ਼ਨਾਨਾ ਕੀਤਾ। ਗੁਲਾਬੇ ਤੇ ਪੰਜਾਬੇ ਦੇ ਕਾਮੇਂ ਨੇ ਘਰ ਜਾ ਕੇ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਖੂਹ ਉੱਤੇ ਆਏ ਹਨ। ਸੁਣ ਕੇ ਭਾਈ ਗੁਲਾਬਾ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਆ ਹਾਜ਼ਰ ਹੋਇਆ, ਗੁਰੂ ਪਾਤਸ਼ਾਹ ਦੀ ਹਾਲਤ ਵੇਖ ਕੇ ਅੱਖਾਂ ਵਿਚ ਹੰਝੂ ਭਰ ਕੇ ਇਕ ਬੇਨਤੀ ਕਰਦਾ ਹੈ—

## (ਟਰਨ ਛੰਦ)

1 ਗਲ ਵਿਚ ਪੱਲਾ ਪਾ ਕੇ ਕੀਤੀ ਅਰਜ਼ ਗੁਲਾਬੇ ਨੇ !
ਧੰਨ ਭਾਗ ਜੇ ਭਾਗ ਅਸਾਂ ਦੇ ਸੁੱਤੇ ਜਾਗੇ ਨੇ।
ਚਿਰਦੇ ਸੁੱਤੇ ਸਾਡੇ ਭਾਗ ਜਗਾਵੋ ਦਾਤਾ ਜੀ !
ਕਰੋ ਮੇਹਰ ਤੇ ਚਰਨ ਅਸਾਂ ਘਰ ਪਾਵੋ ਦਾਤਾ ਜੀ !

2 ਪੋਹ ਦਾ ਇਕ ਮਹੀਨਾ ਉੱਪਰੋਂ ਸਰਦੀ ਕਹਿਰਾਂ ਦੀ !
ਬਣੀ ਕੀ ਹਾਲਤ ਦਾਤਾ ਕੰਵਲਾਂ ਵਰਗੇ ਪੈਰਾਂ ਦੀ!
ਘਰ ਸਾਡੇ ਵਿਚ ਚੱਲ ਥਕੇਵੇਂ ਲਾਵ੍ਹੋ ਦਾਤਾ ਜੀ !
ਕਰੋ------------!

3 ਬੀਤੇ ਕਈ ਮਹੀਨੇ ਚਿਰ ਤੋਂ 'ਡੀਕਾਂ ਕਰਦਿਆਂ ਨੂੰ।
ਅੱਜ ਤਾਰ ਦਿਓ ਦਾਤਾ ਦਰਸ਼ਨ ਬਾਝੋਂ ਮਰਦਿਆਂ ਨੂੰ।
ਸਾਡੇ ਸਭ ਪਰਵਾਰ ਨੂੰ ਦਰਸ਼ ਦਿਖਾਵੋ ਦਾਤਾ ਜੀ!
ਕਰੋ------------!

4 ਥੱਕੇ-ਟੁੱਟੇ ਆਏ ਹੋ ਕਈ ਯੁੱਧਾਂ ਜੰਗਾਂ ਦੇ।
ਜਰ ਲਏ ਕਿਵੇਂ ਵਿਛੋੜੇ ਚੰਦ ਤੋਂ ਸੁਹਣਿਆਂ ਚੰਦਾਂ ਦੇ ?
ਕੀ ਉਨ੍ਹਾਂ ਨਾਲ ਬੀਤੀ ਖੋਲ੍ਹ ਸੁਣਾ ਵੋ ਦਾਤਾ ਜੀ !
ਕਰੋ------------!

5 ਚੂਰ ਹੋਏ ਪਏ ਜੋਧੇ ਸਭ ਵੈਰੀ ਨਾ ਲੜ ਲੜ ਕੇ।
ਪਾਟੇ ਪਏ ਸਭ ਕੱਪੜੇ ਵੀ ਝਾੜਾਂ ਨਾਲ ਅੜ ਅੜ ਕੇ।
ਲੈ ਕੇ ਸੋਹਣੇ ਕੱਪੜੇ ਨਵੇਂ ਸਿਵਾਵੋ ਦਾਤਾ ਜੀ !
ਕਰੋ------------!

6 ਵਾਂਗ ਫ਼ਕੀਰਾਂ ਫਿਰਦੇ ਮਾਲਕ ਤਾਜਾਂ ਤਖਤਾਂ ਦੇ।
ਭੁੱਖੇ-ਭਾਣੇ ਪੇਟੋਂ ਮਾਰੇ ਆ ਗਏ ਵਖਤਾਂ ਦੇ।
ਘਰ ਸਾਡੇ ਦੀ ਰੁੱਖੀ-ਮਿੱਸੀ ਖਾਵੋ ਦਾਤਾ ਜੀ !
ਕਰੋ------------!



7 ਇਕ ਵਾਰ ਤਾਂ ਘਰ ਨੂੰ ਭਾਗ ਲਗਾਓ ਨਿਮਾਣਿਆਂ ਦੇ।
ਆਸ ਰੱਖਕੇ ਆ ਗਏ ਦਿਲ ਨਾ ਢਾਓ ਨਿਮਾਣਿਆਂ ਦੇ।
'ਜਰਨੈਲ ਕਵੀਸ਼ਰ' ਤਾਈਂ ਨਾ ਦਿਲੋਂ ਭੁਲਾਵੋ ਦਾਤਾ ਜੀ !
ਕਰੋ------------!

ਗੁਲਾਬੇ ਤੇ ਪੰਜਾਬੇ ਨੇ ਘਰ ਵਿਚ ਚੁਬਾਰਾ ਛੱਤਿਆ ਹੋਇਆ ਸੀ ਤੇ ਅਰਦਾਸ ਕੀਤੀ ਕਿ ਪਹਿਲਾਂ ਗੁਰੂ ਮਹਾਰਾਜ ਜੀ ਦੇ ਚਰਨ ਪਵਾ ਕੇ, ਫੇਰ ਇਸ ਵਿਚ ਵਸੋਂ ਕਰਾਂਗੇ। ਉਹ ਦੋਵੇਂ ਭਰਾ ਬੇਨਤੀ ਕਰ ਰਹੇ ਸੀ। ਗੁਰੂ ਜੀ ਨੇ ਪੁੱਛਿਆ, ਪਿਆਰੇ ਭਾਈ ਦਇਆ ਸਿੰਘ ਜੀ ਕੀ ਵੀਚਾਰ ਹੈ ? ਭਾਈ ਦਇਆ ਸਿੰਘ ਨੇ ਕਿਹਾ ਮਹਾਰਾਜ ਜੀ ਜ਼ਰੂਰ ਜਾਣਾ ਚਾਹੀਦਾ ਹੈ। ਸਤਿਗੁਰਾਂ ਕਿਹਾ ਗੁਲਾਬਿਆ ਰਾਤ ਨੂੰ ਜਾਵਾਂਗੇ ! ਦਿਨੇ ਦੁੱਧ ਤੇ ਪ੍ਰਸ਼ਾਦੇ ਭਾਈ ਗੁਲਾਬੇ ਨੇ ਖੂਹ ਉੱਤੇ ਹੀ ਲਿਆ ਕੇ ਛਕਾਏ ਅਤੇ ਰਾਤ ਪੈ ਜਾਣ 'ਤੇ ਗੁਰੂ ਮਹਾਰਾਜ ਤਿੰਨਾਂ ਸਿੰਘਾਂ ਸਮੇਤ ਗੁਲਾਬੇ ਦੇ ਘਰ ਗਏ। ਇਥੇ ਹਜ਼ੂਰ ਨੇ ਕਮਰਕੱਸਾ ਖੋਲ੍ਹਿਆ ਤੇ ਇਸ਼ਨਾਨ ਕੀਤਾ, ਪੁਸ਼ਾਕਾ ਬਦਲਿਆ।

ਇਥੇ ਕੋਈ 10-11 ਦਿਨ ਪੜਾਅ ਕੀਤਾ। ਪਹਿਲਾਂ ਤਾਂ ਗੁਲਾਬੇ ਨੇ ਬੜੀ ਸੇਵਾ ਕੀਤੀ ਤੇ ਪਰ ਪਿਛੋਂ ਆ ਕੇ ਦਿਲ ਡਰ ਗਿਆ। ਗੁਆਂਢ ਕਾਜ਼ੀ ਦਾ ਘਰ ਸੀ ਤੇ ਇਕ ਪੰਡਤ ਦਾ। ਇਹ ਦੋਵੇਂ ਬੜੇ ਚੁਗਲਖੋਰ ਸੀ, ਭਾਵੇਂ ਮਹਾਰਾਜ ਜੀ ਨੇ ਗੁਲਾਬੇ ਦਾ ਇਹ ਡਰ ਦੂਰ ਕਰ ਦਿੱਤਾ। ਪਰ ਇਸ ਇਲਾਕੇ ਵਿਚ ਫੌਜ ਗੁਰੂ ਜੀ ਨੂੰ ਭਾਲ ਰਹੀ ਸੀ, ਜਿਸ ਕਰਕੇ ਗੁਲਾਬਾ ਡੋਲ ਗਿਆ। ਇਕ ਦਿਨ ਘਰ ਵਾਲੀ ਦੇ ਕਹਿਣ 'ਤੇ ਪੰਜ ਰੁਪਏ ਤੇ ਇਕ ਰੇਜਾ ਗੁਰੂ ਜੀ ਨੂੰ ਮੱਥਾ ਟੇਕ ਕੇ ਕੰਬਦਾ ਹੋਇਆ, ਚਲੇ ਜਾਣ ਲਈ ਬੇਨਤੀ ਕਰਦਾ ਹੈ—

## (ਪਉੜੀ)

1 ਜੋੜੇ ਹੱਥ ਮਸੰਦ ਨੇ,
ਇਓਂ ਤਰਲੇ ਕਰਦਾ।
ਲੱਗੇ ਥੇਹ ਕਰਵਾਉਣ ਕਿਉਂ,
ਹੁਣ ਮੇਰੇ ਘਰ ਦਾ।
ਮੇਰੇ ਸਿਰ 'ਤੇ ਹੋਰ ਨਾ,
ਹੁਣ ਭਾਰ ਚੜ੍ਹਾਵੋ !
ਕਹੇ ਗੁਲਾਬਾ ਗੁਰੂ ਜੀ,
ਤੁਰ ਜਲਦੀ ਜਾਵੋ !

2 ਖ਼ਬਰ ਫੈਲ ਗਈ ਗੁਰੂ ਜੀ,
ਹੁਣ ਪਿੰਡ ਵਿਚ ਸਾਰੇ।
ਕਾਜ਼ੀ ਪੰਡਤ ਬੜੇ ਨੇ,
ਦੋਵੇਂ ਹਤਿਆਰੇ।
ਜਿੰਦਾਂ ਹੋਵੇ ਜਲਦੀ,
ਕੰਨੀਂ ਖਸਕਾਵੋ।
ਕਹੇ ਗੁਲਾਬਾ----!

3 ਪਤਾ ਲੱਗਾ ਸਿਰਹੰਦ ਜੇ,
ਸੂਬਾ ਚੜ੍ਹ ਆਵੇ।
ਬਾਲ ਬੱਚਾ ਫੜ ਅਸਾਂ ਦਾ,
ਵਿਚ ਕੋਹਲੂ ਪਾਵੇ।
ਸਾਡਾ ਵੀ ਘਰ-ਬਾਰ ਨਾ,
ਬਰਬਾਦ ਕਰਾਵੇ!
ਕਹੇ ਗੁਲਾਬਾ------!

4 ਕਾਜ਼ੀ ਬਹੁਤ ਚੰਡਾਲ ਹੈ,
ਮਾਰੇਗਾ ਲੋਹੜਾ।
ਦੂਜੇ ਪਾਸੇ ਪੰਡਤ ਹੈ,
ਜੋ ਦਿਲ ਦਾ ਕੋਹੜਾ।
ਦੁਸ਼ਮਣ 'ਤੇ ਇਤਬਾਰ ਕਰ,
ਧੋਖਾ ਨਾ ਖਾਵੋ!
ਕਹੇ ਗੁਲਾਬਾ------!

5 ਉਧਰ ਤੁਹਾਡੀ ਭਾਲ ਵਿਚ,
ਚੜ੍ਹ ਪਈਆਂ ਫੌਜਾਂ।
ਤੁਸੀਂ ਏਸ ਥਾਂ ਬੈਠ ਕੇ,
ਕਰ ਰਹਿ ਹੋ ਮੌਜਾਂ।
ਕੁਝ ਤਾਂ ਸਮਾਂ ਵਿਚਾਰ ਕੇ,
ਹੁਣ ਵਕਤ ਲੰਘਾਵੋ!
ਕਹੇ ਗੁਲਾਬਾ-------!

6 ਅੱਗੇ ਵਿਚ ਚਮਕੌਰ ਦੇ,
ਦੋ ਸ਼ਹੀਦ ਕਰਾਏ।



ਛੋਟੇ ਦਾਦੀ ਸਣੇ ਨੇ,
ਮੁਗ਼ਲਾਂ ਹੱਥ ਆਏ।
ਸੂਹੀਆ ਘੱਲ ਕੇ ਉਨ੍ਹਾਂ ਦੀ,
ਹੁਣ ਖ਼ਬਰ ਮੰਗਾਵੋ!
ਕਹੇ ਗੁਲਾਬਾ------!

7 ਡੋਲ ਗਿਆ ਦਿਲ ਅਸਾਂ ਦਾ, ਧੀਰਜ ਨਹੀਂ ਧਰਦਾ।
ਤਾਹੀਓਂ ਪਾਵਾਂ ਵਾਸਤੇ, ਮੁਗ਼ਲਾਂ ਤੋਂ ਡਰਦਾ।
'ਜਰਨੈਲ ਸਿੰਘਾ' ਹੁਣ ਹੋਰ ਨਾ ਸਾਨੂੰ ਅਜਮਾਵੋ!
ਕਹੇ ਗੁਲਾਬਾ----------!

ਇਸੇ ਪਿੰਡ ਦੇ ਰਹਿਣ ਵਾਲੀ ਇਕ ਬਿਰਧ ਮਾਤਾ ਗੁਰਦਈ ਨੇ ਗੁਰੂ ਜੀ ਨੂੰ ਇਕ ਖੱਦਰ ਦਾ ਥਾਨ ਭੇਟ ਕੀਤਾ ਤੇ ਹੋਰ ਵੀ ਮਾਈਆਂ ਨੇ ਗੁਰੂ ਜੀ ਨੂੰ ਕੱਪੜਾ ਭੇਟ ਕੀਤਾ। ਗੁਰੂ ਸਾਹਿਬ ਨੇ ਨੀਲੇ ਸੁਰਮਈ ਰੰਗ ਦਾ ਇਸੇ ਪਿੰਡ ਦੇ ਲਲਾਰੀ ਤੋਂ ਸਾਰਾ ਕੱਪੜਾ ਰੰਗਾ ਕੇ ਭਾਈ ਗਨੀ ਖਾਂ ਤੇ ਨਬੀ ਖਾਂ ਨੂੰ ਨਾਲ ਲੈ ਕੇ, ਜੋ ਇਸੇ ਪਿੰਡ ਦੇ ਰਹਿਣ ਵਾਲੇ ਤੇ ਗੁਰੂ ਜੀ ਦੇ ਸ਼ਰਧਾਲੂ ਸਨ। ਤਿੰਨਾਂ ਸਿੰਘਾਂ ਨੂੰ ਵੀ ਨੀਲਾ ਬਾਣਾ ਪਵਾਇਆ, ਇਕ ਪਲੰਘ ਉੱਤੇ ਨੀਲੀ ਚਾਦਰ ਵਿਛਾ ਕੇ ਆਪ ਉੱਪਰ ਬੈਠ ਕੇ ਕੇਸ ਪਿਛਾਂਹ ਨੂੰ ਸੁੱਟ ਕੇ, ਨੀਲੀ ਚਾਦਰ ਉੱਤੇ ਲੈ ਕੇ ਮੁਸਲਮਾਨ ਹਾਜ਼ੀਆਂ ਦਾ ਭੇਸ ਧਾਰ ਲਿਆ ਤੇ ਉੱਚ ਦੇ ਪੀਰ ਬਣ ਗਏ। ਰਿਆਸਤ ਬਹਾਵਲਪੁਰ ਦੇ ਵਿਚ ਇਕ ਉੱਚ ਪਿੰਡ ਹੈ, ਓਥੋਂ ਦੇ ਪੀਰਾਂ ਦੀ ਇਸਲਾਮ ਵਿਚ ਬੜੀ ਮੰਨਤਾ ਹੈ ਤੇ ਉਹ ਦਾੜ੍ਹੀ-ਕੇਸ ਵੀ ਨਹੀਂ ਕਟਵਾਉਂਦੇ। ਉਸ ਗੱਦੀ ਦਾ ਮਾਲਕ ਸਾਲ ਪਿੱਛੋਂ ਮੱਕੇ ਦਾ ਹੱਜ ਕਰਕੇ ਆਉਂਦਾ ਹੈ ਤੇ ਉਸ ਦੇ ਸ਼ਰਧਾਲੂ ਉਸ ਨੂੰ ਪਾਲਕੀ ਵਿਚ ਪਾ ਕੇ ਆਪਣੇ ਮੋਢਿਆਂ ਉੱਪਰ ਚੁੱਕ ਕੇ ਆਪਣੇ ਘਰਾਂ ਤੇ ਪਿੰਡ ਵਿਚ ਚਰਨ ਪਵਾਉਂਦੇ ਸੀ। ਉਸ ਵੇਲੇ ਗੇਹੂ ਪੀਰ ਉਸ ਦਾ ਗੱਦੀਦਾਰ ਸੀ, ਜਿਸ ਦੇ ਭੇਸ ਵਿਚ ਨੀਤੀਵਾਨ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਰਵਾਨਾ ਹੋਏ। ਗਨੀ ਖਾਂ ਤੇ ਨਬੀ ਖਾਂ ਨੇ ਪਲੰਘ ਅਗਲੇ ਪਾਸਿਓਂ ਚੁੱਕਿਆ ਹੈ ਤੇ ਪਿਛਲੀ ਬਾਹੀ ਧਰਮ ਸਿੰਘ ਜੀ ਅਤੇ ਮਾਨ ਸਿੰਘ ਜੀ ਲੱਗੇ। ਭਾਈ ਦਇਆ ਸਿੰਘ ਜੀ ਮੋਰ ਦੇ ਖੰਭ ਲੈ ਕੇ ਹਜ਼ੂਰ ਦੇ ਪਾਵਨ ਸੀਸ ਉੱਪਰ ਚੌਰ ਕਰਦਾ ਜਾ ਰਿਹਾ ਹੈ। ਜੇ ਕੋਈ ਪੁੱਛਦਾ ਹੈ ਤਾਂ ਗਨੀ ਖਾਂ ਤੇ ਨਬੀ ਖਾਂ ਕਹਿ ਦਿੰਦੇ ਨੇ ਇਹ ਤਾਂ ਭਾਈ ਉੱਚ ਵਾਲੇ ਪੀਰ ਹਨ। ਸੁਣ ਕੇ ਹਰ ਬੰਦਾ ਸੀਸ ਝੁਕਾ ਕੇ ਸਲਾਮ ਕਰਦਾ ਹੈ—

## (ਕਾਫ਼ੀ ਛੰਦ)

1 ਮਾਛੀਵਾੜਿਓਂ ਤੁਰ ਪਏ ਸਤਿਗੁਰ,
ਮੰਨ ਮਾਲਕ ਦਾ ਭਾਣਾ ।
ਹਾਜ਼ੀਆਂ ਵਾਲਾ ਭੇਸ ਧਾਰਿਆ,
ਪਾ ਕੇ ਨੀਲਾ ਬਾਣਾ ।
ਦੀਨ-ਦੁਨੀਂ ਦਾ ਮਾਲਕ ਵੇਖੋ,
ਕੈਸਾ ਭੇਸ ਬਣਾਂਦਾ ।
ਲੋਕੀਂ ਝੁਕ-ਝੁਕ ਕਰਨ ਸਲਾਮਾਂ,
ਪੀਰ ਉੱਚ ਦਾ ਜਾਂਦਾ ।

2 ਤੁਰ ਪਏ ਚੁੱਕ ਪਾਲਕੀ ਨੀਲੀਂ,
ਗਨੀ ਨਬੀ ਖਾਂ ਅੱਗੇ ।
ਧਰਮ ਸਿੰਘ ਤੇ ਮਾਨ ਸਿੰਘ ਜੀ,
ਪਿਛਲੀ ਬਾਹੀ ਲੱਗੇ ।
ਦਇਆ ਸਿੰਘ ਪਿਆਰਾ ਗੁਰ ਦੇ,
ਸਿਰ 'ਤੇ ਚੌਰ ਝੁਲਾਂਦਾ ।
ਲੋਕੀਂ ਝੁਕ-ਝੁਕ-------।

3 ਅੰਮ੍ਰਿਤ ਵੇਲੇ ਤੁਰ ਪਏ ਸਤਿਗੁਰ,
ਛੱਡ ਕੇ ਮਾਛੀਵਾੜਾ ।
ਦਿਲ ਵਿਚ ਸ਼ੁਕਰ ਗੁਲਾਬਾ ਕਰਦਾ,
ਲਹਿ ਗਿਆ ਗਲੋਂ ਪਵਾੜਾ ।
ਘਰੋਂ ਕੱਢ ਕੇ ਦਸਮ ਗੁਰਾਂ ਨੂੰ,
ਦਿਲ ਵਿਚ ਖੁਸ਼ੀ ਮਨਾਂਦਾ ।
ਲੋਕੀਂ ਝੁਕ-ਝੁਕ---------।

4 ਕੇਸ ਪਿਛਾਂਹ ਨੂੰ ਸੁੱਟੇ ਸਤਿਗੁਰਾਂ,
ਨੀਲੀ ਚਾਦਰ ਲੈ ਕੇ,
ਹੱਥ ਵਿਚ ਫੇਰਨ ਤਸਬੀ ਮਾਲਾ,
ਤੇਰਾ ਭਾਣਾ ਕਹਿ ਕੇ ।
ਜੋ ਸ਼ਾਹਾਂ ਤੋਂ ਭੀਖ ਮੰਗਾਵੇ,
ਕੰਗਲੇ ਤਖਤ ਬਠਾਂਦਾ ।
ਲੋਕੀਂ ਝੁਕ-ਝੁਕ ਕਰਨ------।



5 ਥੋੜ੍ਹਾ ਤੁਰੇ ਤਾਂ ਫੌਜ ਭਾਲਦੀ,
ਦਸਮ ਗੁਰਾਂ ਨੂੰ ਆ ਗਈ ।
ਸ਼ੱਕ ਪੈਣ 'ਤੇ ਕਲਗੀਧਰ ਦੇ,
ਚਾਰ-ਚੁਫੇਰੇ ਛਾ ਗਈ ।
ਦੱਸੋ ਕੌਣ ਤੇ ਕਿਧਰ ਜਾਣਾ,
ਫੌਜਦਾਰ ਫ਼ੁਰਮਾਂਦਾ ।
ਲੋਕੀਂ ਝੁਕ-ਝੁਕ ਕਰਨ----।

6 ਸੀਸ ਨਿਵਾ ਕੇ ਗ਼ਨੀ ਖਾਨ ਨੇ,
ਪਿਆਰ ਨਾਲ ਫ਼ੁਰਮਾਇਆ ।
ਇਹ ਹੈ ਸਾਡਾ ਪੀਰ ਉੱਚ ਦਾ,
ਹੱਜ ਮੱਕੇ ਤੋਂ ਆਇਆ ।
ਹੁਣ ਤਾਂ ਇਸ ਨੇ ਅੰਨ ਛੱਡਿਆ,
ਨਹੀਂ ਕੁਝ ਪੀਂਦਾ-ਖਾਂਦਾ ।
ਲੋਕੀਂ ਝੁਕ-ਝੁਕ ਕਰਨ-----।

7 ਏਨੀ ਸੁਣ ਕੇ ਫੌਜਦਾਰ ਨੇ,
ਚਰਨੀਂ ਸੀਸ ਝੁਕਾਇਆ ।
ਕਹਿੰਦਾ ਮੈਥੋਂ ਗ਼ਲਤੀ ਹੋਗੀ,
ਹੱਥ ਕੰਨਾਂ ਨੂੰ ਲਾਇਆ ।
'ਜਰਨੈਲ ਸਿੰਘ' ਉਹ ਦਸਮ ਗੁਰਾਂ ਨੂੰ,
ਪੰਜ ਸੌ ਮੋਹਰ ਚੜ੍ਹਾਂਦਾ ।
ਲੋਕੀਂ ਝੁਕ-ਝੁਕ ਕਰਨ----।

ਉੱਚ ਦੇ ਪੀਰ ਦੇ ਭੇਸ ਵਿਚ ਗੁਰੂ ਜੀ ਲੱਲਾਂ ਪਿੰਡ ਦੇ ਨੇੜੇ ਪੁੱਜੇ ਤਾਂ ਸੱਤ ਹਜ਼ਾਰ ਫੌਜ ਲੈ ਕੇ ਦਲੇਲ ਖਾਂ ਜਰਨੈਲ ਮਿਲ ਪਿਆ; ਤਾਂ ਗਨੀ ਖਾਂ ਤੇ ਨਬੀ ਖਾਂ ਨੇ ਕਿਹਾ ਇਹ ਉੱਚ ਵਾਲੇ ਪੀਰ ਹਨ ਤਾਂ ਦਲੇਲ ਖਾਂ ਨੇ ਤਿੰਨ ਉੱਚ ਦੇ ਪੀਰ ਦੇ ਮੁਰੀਦ ਬੁਲਾ ਲਏ ਕਿ ਪਛਾਣ ਕਰਕੇ ਦੱਸਣ ਕਿ ਇਹ ਵਾਕਿਆ ਈ ਉੱਚ ਵਾਲੇ ਪੀਰ ਹਨ । ਉਨ੍ਹਾਂ ਦੇ ਨਾਮ ਗਿ: ਗਿਆਨ ਸਿੰਘ ਜੀ ਨੇ 'ਤਵਾਰੀਖ ਗੁਰੂ ਖਾਲਸਾ' ਦੇ ਪੰਨਾ 1023 'ਤੇ ਇਸ ਪ੍ਰਕਾਰ ਲਿਖੇ ਹਨ—

ਕਾਜ਼ੀ ਪੀਰ ਮੁਹੰਮਦ-ਸਲੋਹ ਵਾਲਾ, ਸਯਦ ਅਨੈਤ ਅਲੀ-ਨੂਰਪੁਰੀਆ, ਸਯਦ ਹਸਨ ਅਲੀ-ਮੋਠੂਮਾਜਰੀਆ

ਇਨ੍ਹਾਂ ਤਿੰਨਾਂ ਨੇ ਕਿਹਾ ਕਿ ਇਹ ਵਾਕਿਆ ਈ ਉੱਚ ਵਾਲੇ ਪੀਰ ਹਨ ਤੇ ਫੇਰ ਦਲੇਲ ਖਾਂ ਨੇ ਪੰਜ ਸੌ ਮੋਹਰ ਭੇਟ ਕੀਤੀ ਤੇ ਆਦਰ ਸਹਿਤ ਵਿਦਾ ਕੀਤੇ।

ਓਥੋਂ ਚੱਲ ਕੇ ਰਾਮਪੁਰ ਕਟਾਣੀ ਰਾਤ ਕੱਟੀ ਤੇ ਗਨੀ ਖਾਂ ਤੇ ਨਬੀ ਖਾਂ ਨੂੰ ਹੁਕਮਨਾਮਾ ਲਿਖ ਕੇ ਦਿੱਤਾ ਜੋ ਅੱਜ ਵੀ ਉਨ੍ਹਾਂ ਦੀ ਔਲਾਦ ਪਾਸ ਹੈ। ਇਥੋਂ ਹਜ਼ੂਰ ਘੁੰਗਰਾਲੀ ਪਿੰਡ ਪਹੁੰਚੇ ਤਾਂ ਓਥੋਂ ਦੇ ਮਿਸਤਰੀ ਭਾਈ ਨੱਥੂ ਨੇ ਗੁਰੂ ਜੀ ਨੂੰ ਸ਼ਸਤਰ ਭੇਟ ਕੀਤੇ। ਇਕ ਕਮਾਣ, 22 ਤੀਰ, 2 ਤਲਵਾਰਾਂ, 2 ਤਮੰਚੇ। ਇਥੋਂ ਸਤਿਗੁਰੂ ਜੀ ਤਿੰਨ ਕੋਹ ਅੱਗੇ ਸਾਹਨੇਵਾਲ ਦੇ ਸਟੇਸ਼ਨ ਲਾਗੇ ਪਿੰਡ ਕਨੇਚ ਪਹੁੰਚੇ। ਇਸੇ ਪਿੰਡ ਦਾ ਮਸੰਦ ਤੇ ਨੰਬਰਦਾਰ ਭਾਈ ਫੱਤਾ ਗੁਰੂ ਜੀ ਨੂੰ ਮਿਲ ਪਿਆ ਤੇ ਬੇਨਤੀ ਕਰਦਾ ਹੈ, ਸੱਚੇ ਪਾਤਸ਼ਾਹ ਜੀ! ਕਿਰਪਾ ਕਰਕੇ ਪ੍ਰਸ਼ਾਦੇ-ਪਾਣੀ ਦੀ ਸੇਵਾ ਬਖਸ਼ੋ ਤੇ ਕਹਿਣ ਲੱਗਾ, ਅਨੰਦਪੁਰ ਸਾਹਿਬ ਵਾਲੀ ਸ਼ਾਨ ਕਿਥੇ ? ਅੱਜ ਨੰਗੇ ਪੈਰੀਂ, ਕਿਥੇ ਚਾਰ ਸਾਹਿਬਜ਼ਾਦੇ, ਕਿਥੇ ਮਾਤਾ ਗੁਜਰੀ ਜੀ, ਮਾਤਾ ਸਾਹਿਬ ਕੌਰ ਤੇ ਸੁੰਦਰੀ ਜੀ ਕਿਥੇ, ਅੱਜ ਪਰਵਾਰ ਦਾ ਵਿਛੋੜਾ ਹੈ। ਦਾਤਾ! ਜੇ ਅਨੰਦਪੁਰ ਸਾਹਿਬ ਵੱਲ ਤੱਕਾਂ ਤਾਂ ਤੁਹਾਡੇ ਵਰਗਾ ਕੋਈ ਸ਼ਹਿਨਸ਼ਾਹ ਕੋਈ ਨਹੀਂ ਤੇ ਜੇ ਮੈਂ ਅੱਜ ਆਪ ਜੀ ਵੱਲ ਤੱਕਦਾ ਹਾਂ ਤਾਂ ਤੁਹਾਡੇ ਵਰਗਾ ਕੋਈ ਫ਼ਕੀਰ ਵੀ ਨਜ਼ਰ ਨਹੀਂ ਆਉਂਦਾ। ਅੱਖਾਂ ਵਿਚ ਅੱਥਰੂ ਭਰ ਕੇ ਫੱਤਾ ਨੰਬਰਦਾਰ, ਜਿਵੇਂ ਬੇਨਤੀ ਕਰਦਾ ਹੈ—

## ਬੈਂਤ

1 ਹੱਥ ਜੋੜ ਕੇ ਫੱਤਾ ਇਉਂ ਕਹਿਣ ਲੱਗਾ,
ਧੰਨ ਭਾਗ ਨੇ ਮੇਰੇ ਦਾਤਾਰ ਦਾਤਾ !
2 ਆਵੋ ਘਰ ਗਰੀਬ ਦੇ ਚਰਨ ਪਾਵੋ,
ਸੇਵਾ ਕਰਾਂਗਾ ਤਾਬਿਆਦਾਰ ਦਾਤਾ !
3 ਘੋੜੀ ਇਕ ਕੀ ਹੋਰ ਵੀ ਮੰਗ ਲੈਂਦੇ,
ਕਰਦਾ ਦਾਸ ਨਾ ਕਦੇ ਇਨਕਾਰ ਦਾਤਾ !
4 ਬੜਾ ਦੁੱਖ ਤੁਸਾਂ ਦੇ ਗਲ ਉੱਤੇ,
ਛੱਡਣਾ ਪੈ ਗਿਆ ਕਿਵੇਂ ਘਰ ਬਾਰ ਦਾਤਾ !
5 ਇਹ ਵੀ ਸੁਣਿਆ ਏ ਝੂਠੀਆਂ ਖਾ ਕਸਮਾਂ,
ਬਦਲ ਗਈ ਸੀ ਮੁਗਲ ਸਰਕਾਰ ਦਾਤਾ !
6 ਇਹ ਵੀ ਸੁਣਿਆ ਸੀ ਸਰਸਾ ਦੇ ਆ ਕੰਢੇ,
ਖੇਰੂੰ-ਖੇਰੂੰ ਹੋ ਗਿਆ ਪਰਵਾਰ ਦਾਤਾ !



7 ਬਿਰਧਾ ਮਾਂ ਤੇ ਲਾਡਲੇ ਲਾਲ ਦੋਵੇਂ,
ਕਿਥੋਂ ਲਵੋਂਗੇ ਉਨ੍ਹਾਂ ਦੀ ਸਾਰ ਦਾਤਾ !
8 ਲੱਖਾਂ ਨਾਲ ਜੋ ਲੜੇ ਚਮਕੌਰ ਅੰਦਰ,
ਸ਼ਹੀਦੀ ਪਾ ਗਏ ਅਜੀਤ-ਜੁਝਾਰ ਦਾਤਾ !
9 ਲਾਲ ਲਾਡਲਾ ਇਕ ਵੀ ਰੱਖਿਆ ਨਾ,
ਗੋਦੀ ਖੇਡਦੇ ਕਦੇ ਸੀ ਚਾਰ ਦਾਤਾ !
10 ਮੇਰੇ ਕਾਲਜੇ ਨੂੰ ਘੇਰਾਂ ਪੈਂਦੀਆਂ ਨੇ,
ਨਿਗ੍ਹਾ ਰਿਹਾ ਜਾਂ ਤੁਸਾਂ ਵੱਲ ਮਾਰ ਦਾਤਾ !
11 ਕੱਚੇ ਆਪ ਦੇ ਬਾਗ ਦੇ ਫੁੱਲ ਟੁੱਟੇ,
ਕਿਵੇਂ ਆਊਗੀ ਬਾਗੀਂ ਬਹਾਰ ਦਾਤਾ !
12 ਸਮਾਂ ਬਦਲਿਆ ਸਮੇਂ ਦੇ ਰੰਗ ਬਦਲੇ,
ਬੇੜੀ ਕੌਮ ਦੀ ਲੱਗੂ ਕਿੰਜ ਪਾਰ ਦਾਤਾ !

ਸੱਚੇ ਪਾਤਸ਼ਾਹ ਹੱਸ ਕੇ ਕਹਿਣ ਲੱਗੇ, ਅਸੀਂ ਜੋ ਕੁਝ ਵੀ ਕੀਤਾ ਹੈ, ਉਸ ਨਿਰੰਕਾਰ ਦੇ ਹੁਕਮ ਨਾਲ ਕੀਤਾ ਹੈ। ਇਹ ਜੋ ਕੁਝ ਵੀ ਹੋਇਆ ਹੈ, ਸਭ ਕੁਝ ਉਸ ਪਰਮਾਤਮਾ ਦੇ ਭਾਣੇ ਵਿਚ ਹੋਇਆ ਹੈ। ਹਜ਼ੂਰ ਹੱਸ ਕੇ ਭਾਈ ਫੱਤੇ ਨੂੰ ਇੰਜ ਕਹਿੰਦੇ ਹਨ —

## (ਸਾਕਾ)

ਬੋਲੇ ਸੱਚੇ ਪਾਤਸ਼ਾਹ ਇਹ ਉਸ ਦਾ ਭਾਣਾ।
ਆਇਆ ਜੋ ਜਹਾਨ 'ਤੇ ਆਖਰ ਤੁਰ ਜਾਣਾ।
ਕਦੇ ਟਾਲ ਨਾ ਸਕਿਆ ਕੋਈ ਰਾਜਾ ਰਾਣਾ।
ਮੈਂ ਪੰਥ ਸਜਾਇਆ ਖ਼ਾਲਸਾ ਪਾ ਜੰਗੀ ਬਾਣਾ।
ਮੈਂ ਰਾਖੀ ਖ਼ਾਤਰ ਉਸ ਦੀ ਵਾਰਿਆ ਸਭ ਲਾਣਾ।
ਰਾਜ ਕਰੇਗਾ ਖ਼ਾਲਸਾ ਮਿਟ ਜੂ ਜਰਵਾਣਾ।
ਤੂੰ ਘੋੜੀ ਲਿਆ ਦੇ ਫੱਤਿਆ ਮੈਂ ਅੱਗੇ ਜਾਣਾ।
'ਜਰਨੈਲ' ਕਹੇ ਹੋਰੀਂ ਪਹੁੰਚ ਕੇ ਕਰ ਲਈਏ ਟਿਕਾਣਾ।

ਫੱਤਾ ਘੋੜੀ ਲੈਣ ਲਈ ਘਰ ਵੱਲ ਤੁਰ ਪਿਆ ਤਾਂ ਦਿਲ ਵਿਚ ਵਿਚਾਰ ਕਰਦਾ ਹੈ। ਘੋੜੀ ਤਾਂ ਗੁਰਾਂ ਨੂੰ ਦੇ ਦੇਵੇਂਗਾ ਪਰ ਸਜਾ ਇਸ ਦੀ ਕੌਣ

ਭੁਗਤੇਗਾ ? ਜੇ ਵਜ਼ੀਰ ਖਾਨ ਨੂੰ ਪਤਾ ਲੱਗ ਗਿਆ ਤਾਂ ਸਾਰਾ ਪਰਵਾਰ ਮਾਰ ਦੇਵੇਗਾ । ਫੱਤਾ ਘਰ ਨੂੰ ਤੁਰਿਆ ਜਾਂਦਾ, ਜਿਵੇਂ ਡੋਲ ਜਾਂਦਾ ਹੈ, ਇਉਂ ਬਿਆਨ ਹੈ—

## (ਕੋਰੜਾ)

1 ਘੋੜੀ ਲੈਣ ਗਿਆ ਜਾ ਲੰਬੜ ਘਰ ਜੀ ।
ਸਮੇਂ ਦੇ ਹਾਲਾਤ ਵੇਖ ਗਿਆ ਡਰ ਜੀ ।
ਦਿਲ ਵਿਚ ਜਾਵੇ ਕਰਦਾ ਵਿਚਾਰ ਜੀ ।
ਡਰ ਗਿਆ ਮੌਤ ਤੋਂ ਲੰਬੜਦਾਰ ਜੀ ।

2 ਲੱਗਾ ਜਿਹੜੀ ਕਰਨ ਗੁਰਾਂ ਸੇਵਾ ਓਏ ।
ਬੜਾ ਈ ਕਸੂਤਾ ਮਿਲੂ ਉਹਦਾ ਮੇਵਾ ਓਏ ।
ਦਿੱਤੀ ਜਾ ਕੇ ਚੁਗਲੀ ਕਿਸੇ ਜੇ ਮਾਰ ਜੀ ।
ਡਰ--------।

3 ਸੂਬਾ ਸਰਹੰਦ ਦਾ ਬੜਾ ਚੰਡਾਲ ਜੀ ।
ਜੇਲ੍ਹ ਵਿਚ ਸੁੱਟ ਹੱਡੀਆਂ ਦਊ ਗਾਲ ਜੀ ।
ਮਾਰ ਦੂਗਾ ਮੇਰਾ ਸਾਰਾ ਪਰਵਾਰ ਜੀ ।
ਡਰ---------।

4 ਫੜੀ ਗਈ ਜੇ ਘੋੜੀ ਸੂਬੇ ਨਹੀਂ ਛੱਡਣਾ
ਨਿੱਕਾ-ਨਿੱਕਾ ਕਰ ਕੇ ਜਲਾਦਾਂ ਵੱਢਣਾ ।
ਐਸਾ ਦੁੱਖ ਕਿਵੇਂ ਸਕੂੰ ਮੈਂ ਸਹਾਰ ਜੀ ?
ਡਰ----------।

5 ਵੱਡੀ ਘੋੜੀ ਤਾਈਂ ਅੰਦਰ ਲਕਾਉਂਦਾਂ ਹੈ ।
ਨਿੱਕੀ ਜਿਹੀ ਵਛੇਰੀ ਉੱਤੇ ਖੇਸ ਪਾਉਂਦਾ ਹੈ ।
ਦੇ ਕੇ ਤੇ ਲਗਾਮਾਂ ਖਿੱਚ ਤੁਰ ਪਿਆ ਬਾਹਰ ਜੀ ।
ਡਰ---------।

6 ਬਿਪਤਾ ਦੇ ਵੇਲੇ ਕੌਮਾਂ 'ਤੇ ਜਾਂ ਆਉਂਦੇ ਐ ।
ਵਿਰਲੇ ਮਰਦ ਸਾਥ ਜੋ ਨਿਭਾਉਂਦੇ ਐ ।
ਬਹੁਤੇ ਬੰਦੇ ਜਾਂਦੇ ਨੇ ਹਿੰਮਤ ਹਾਰ ਜੀ ।
ਡਰ-----------।



ਸੱਚ ਹੈ, ਜਿਸ ਸਤਿਗੁਰ ਪਾਤਸ਼ਾਹ ਨੂੰ ਅਨੰਦਪੁਰ ਵਿਚ ਨੀਲੇ ਦਲ ਸੰਸਾਰ ਵਰਗੇ ਘੋੜੇ ਭੇਟ ਹੋਏ, ਪ੍ਰਸਾਦੀ ਹਾਥੀ ਵਰਗੇ ਹਾਥੀ, ਚਿੱਟੇ ਬਾਜ ਵਰਗੇ ਬਾਜ। ਅੱਜ ਉਸ ਗੁਰੂ ਨੂੰ ਬਿਪਤਾ ਦੇ ਟਾਇਮ ਉਤੇ ਘੋੜੀ ਵੀ ਮੰਗਵੀਂ ਨਾ ਮਿਲੀ ।

ਫੱਤਾ ਘਰ ਗਿਆ, ਵੱਡੀ ਘੋੜੀ ਨੂੰ ਅੰਦਰ ਲੁਕਾ ਕੇ ਬੰਨ੍ਹ ਦਿੱਤਾ ਤੇ ਛੋਟੀ ਅਲਕ ਵਛੇਰੀ ਨੂੰ ਖੇਸ ਪਾ ਕੇ ਲਗਾਮ ਦੇ ਕੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ । ਸੱਚੇ ਸਾਹਿਬ ਕਹਿਣ ਲੱਗੇ, ਵਛੇਰੀ ਦਾ ਅਸਾਂ ਕੀ ਕਰਨਾ ਹੈ, ਵੱਡੀ ਘੋੜੀ ਕਿਥੇ ਹੈ ? ਤਾਂ ਝੱਟ ਫੱਤਾ ਝੂਠ ਬੋਲਿਆ ਉਹ ਤਾਂ ਘਰ ਨਹੀਂ ਹੈ, ਜਿਹੜੀ ਚੀਜ਼ ਮੇਰੇ ਕੋਲ ਨਹੀਂ ਉਹ ਮੈਂ ਕਿਥੋਂ ਲਿਆ ਦੇਵਾਂ !

ਸਤਿਗੁਰੂ ਹੱਸ ਕੇ ਬੋਲੇ ਤੂੰ ਮੌਤ ਤੋਂ ਡਰ ਗਿਆ ਹੈਂ ਤੇ ਜਿਹੜਾ ਮੌਤ ਤੋਂ ਡਰ ਜਾਵੇ ਉਹ ਗੁਰੂ ਕਾ ਸਿੱਖ ਨਹੀਂ ਹੈ । ਤੇ ਨਾਲ ਹੀ ਕਹਿਣ ਲੱਗੇ ਜਿਹੜੀ ਮੌਤ ਤੋਂ ਤੂੰ ਡਰਦਾ ਫਿਰਦੈਂ, ਉਹ ਮੌਤ ਟਲਦੀ ਨਹੀਂ। ਫੱਤਾ ਘਰ ਗਿਆ ਤਾਂ ਘੋੜੀ ਸੱਪ ਲੜ ਕੇ ਮਰ ਗਈ, ਅਗਲੇ ਦਿਨ ਕਹਿੰਦੇ ਨੇ ਕਿ ਫੱਤਾ ਵੀ ਸੱਪ ਲੜ ਕੇ ਮਰ ਗਿਆ ।

ਉਧਰ ਗੁਰੂ ਜੀ ਹੇਰਾਂ ਦੇ ਰਾਹ ਪੈ ਗਏ ਤੇ ਧੀਰੇ-ਧੀਰੇ ਪਿੰਡ-ਦਰ-ਪਿੰਡ ਹੁੰਦੇ ਹੋਏ ਸ਼ਾਮਾਂ ਦੇ ਟਾਇਮ ਗੁਰੂ ਜੀ ਹੇਰੀਂ ਸੰਤ ਕਿਰਪਾਲ ਦਾਸ ਉਦਾਸੀ ਦੇ ਡੇਰੇ ਪਹੁੰਚ ਗਏ । ਪਹਿਲਾਂ ਤਾਂ ਸਾਧਾਂ ਨੇ ਮੱਥਾ ਟੇਕਿਆ, ਆਦਰ-ਭਾਓ ਕੀਤਾ। ਕਦੇ ਕ੍ਰਿਪਾਲ ਦਾਸ ਨੇ ਭੰਗਾਣੀ ਦੇ ਯੁੱਧ ਵਿਚ ਹਯਾਤ ਖਾਂ ਪਠਾਣ ਨੂੰ ਮਾਰਿਆ, ਬੜੀ ਬਹਾਦਰੀ ਵਿਖਾਈ। ਭਾਈ ਦਇਆ ਸਿੰਘ ਜੀ ਇਸ ਉੱਤੇ ਬੜਾ ਮਾਣ ਕਰਦੇ ਸਨ ਤੇ ਕਹਿੰਦੇ ਸੀ, ਜੇ ਆਪਾਂ ਕ੍ਰਿਪਾਲ ਕੋਲੇ ਚਲੇ ਗਏ ਤਾਂ ਬੜਾ ਜ਼ਿੰਦਾ-ਦਿਲ ਆਦਮੀ ਹੈ । ਆਪਣੇ ਮੁਸੀਬਤ ਦੇ ਦਿਨ ਉਥੇ ਲੰਘ ਜਾਣਗੇ। ਇਹ ਆਸ ਲੈ ਕੇ ਗੁਰੂ ਜੀ ਤੇ ਭਾਈ ਦਇਆ ਸਿੰਘ ਧਰਮ ਸਿੰਘ ਜੀ ਮਾਨ ਸਿੰਘ ਜੀ ਉਥੇ ਗਏ ਸਨ । ਰਾਤ ਤਾਂ ਸਾਧ ਨੇ ਬੜੀ ਸੇਵਾ ਕੀਤੀ ਪਰ ਦਿਨ ਚੜ੍ਹਦੇ ਨਾਲ ਡੋਲ ਗਿਆ । ਦਿਲ ਵਿਚ ਸੋਚਦਾ ਹੈ ਜੇ ਫੌਜ ਆ ਗਈ ਤਾਂ ਮੇਰਾ ਕੀ ਬਣੂ, ਮੈਨੂੰ ਮੁਗਲ ਹਕੂਮਤ ਫਾਂਸੀ ਲਾ ਕੇ ਮਾਰ ਦੇਵੇਗੀ ?

ਇਹ ਵਿਚਾਰ ਕਰਕੇ ਪੰਜ ਰੁਪੈ ਤੇ ਇਕ ਖੇਸ ਲੈ ਕੇ ਗੁਰੂ ਜੀ ਦੇ ਅੱਗੇ ਮੱਥਾ ਟੇਕ ਕੇ ਅੱਗੇ ਚਲੇ ਜਾਣ ਲਈ ਬੇਨਤੀ ਇਉਂ ਕਰਦਾ ਹੈ—

## (ਦੋਤਾਰਾ)

1 ਤੇਰੇ ਕੋਲ ਟਿਕਣਾ ਹੈ, ਦਸਮੇਂ ਗੁਰਾਂ ਮੁੱਖੋਂ ਫੁਰਮਾਇਆ ।
ਰੁੱਖਾ ਜਿਹਾ ਹੋ ਕੇ, ਅੱਗੋਂ ਸਾਧ ਬਹਾਨਾ ਲਾਇਆ ।

ਜੋ ਪੈ ਗਿਆ ਸਿਰ ਉੱਤੇ, ਮੰਨੇ ਉਸ ਮਾਲਕ ਦਾ ਭਾਣਾ ।
ਮੇਰੇ ਕੋਲ ਠਹਿਰਣ ਦਾ ਦਾਤਾ, ਚੰਗਾ ਨਹੀ ਟਿਕਾਣਾ ।
2 ਰੁੱਖੇ ਜਿਹੇ ਲੋਕੀ ਨੇ, ਇਥੇ ਨਹੀਂ ਕੋਈ ਸੇਵਾ ਕਰਦਾ ।
ਮੈ ਤਾਂ ਵਿਚ ਡੇਰੇ ਦੇ ਭੁੱਖਾ, ਰਾਤ-ਦਿਨੇ ਹਾਂ ਮਰਦਾ ।
ਇਹ ਧਰਤ ਬਰਾਨੀ ਹੈ, ਉਗਦਾ ਨਹੀਂ ਕਣਕ ਦਾ ਦਾਣਾ ।
ਮੇਰੇ ਕੋਲ-----------।

3 ਇਕ ਡਰ ਹੈ ਮੁਗ਼ਲਾਂ ਦਾ, ਜੇਕਰ ਖ਼ਬਰ ਉਨ੍ਹਾਂ ਨੂੰ ਹੋਈ ।
ਜੰਗ ਕਿਸ ਥਾਂ ਲੜਨੀ ਹੈ, ਇਥੇ ਕਿਲ੍ਹਾ ਕੋਟ ਨਾ ਕੋਈ ।
ਜਿੱਤ ਮੁਸ਼ਕਿਲ ਹੋਣੀ ਹੈ, ਜੇਕਰ ਚੜ੍ਹ ਆਇਆ ਜਰਵਾਣਾ ।
ਮੇਰੇ ਕੋਲ-----------।

4 ਜੇ ਅੱਗੇ ਪਹੁੰਚ ਪਵੋਂ, ਬਹੁਤੇ ਸਿੱਖ ਪ੍ਰੇਮੀ ਵੱਸਦੇ ।
ਜੀ ਆਇਆਂ ਆਖਣਗੇ, ਨਹੀਂ ਉਹ ਕਿਸੇ ਗੱਲ ਤੋਂ ਨੱਸਦੇ ।
ਦੁੱਧ ਦਹੀਂ ਦੀ ਟੋਟ ਨਹੀਂ, ਨਾਲੇ ਮਿਲੂ ਕੰਮ ਦਾ ਖਾਣਾ ।
ਮੇਰੇ ਕੋਲ-----------।

5 ਜੇ ਇਥੇ ਠਹਿਰ ਗਏ, ਤੁਹਾਨੂੰ ਫੌਜ ਪਕੜ ਲਊ ਆ ਕੇ ।
ਮੈਨੂੰ ਵੀ ਮਾਰਣਗੇ, ਜ਼ਾਲਮ ਗਲ ਵਿਚ ਫਾਂਸੀ ਪਾ ਕੇ ।
ਸੰਭਲ ਕੇ ਪੈਰ ਧਰੋ, ਪੈ ਜੇ ਫੇਰ ਮਤਾਂ ਪਛਤਾਉਣਾ ।
ਮੇਰੇ ਕੋਲ-----------।

6 ਅੱਗੇ ਹੀ ਤੁਹਾਡਾ ਤਾਂ, ਪੈ ਗਿਆ ਹੈ ਪਰਵਾਰ ਵਿਛੋੜਾ ।
ਖਾ ਕਸਮਾਂ ਮੁਗ਼ਲਾਂ ਨੇ, ਮਾਰਿਆ ਬਹੁਤ ਗੁਰੂ ਜੀ ਲੋਹੜਾ ।
ਇਧਰ ਵੀ ਲੱਭਦਾ ਹੈ, ਤੁਹਾਨੂੰ ਮੁਗ਼ਲ ਫੌਜ ਦਾ ਢਾਣਾ
ਮੇਰੇ ਕੋਲ-----------।

7 ਜਦ ਸਾਧ ਉਦਾਸੀ ਨੇ, ਕੀਤਾ ਏਦਾਂ ਟਾਲਮ-ਟਾਲਾ ।
ਤੁਰ ਪਿਆ 'ਜਰਨੈਲ ਸਿੰਘਾ' ਅੱਗੇ ਸਤਿਗੁਰੂ ਕਲਗੀਆਂ ਵਾਲਾ ।
ਭਗਵੰਤ, ਮੇਜਰ ਨੇ ਇਸ ਤੋਂ ਹਾਲ ਅੱਗੇ ਦਾ ਗਾਣਾ ।
ਮੇਰੇ ਕੋਲ-----------।

ਇਹ ਸੁਣ ਕੇ ਸਤਿਗੁਰੂ ਜੀ ਉਸ ਮਾਲਕ ਦਾ ਭਾਣਾ ਮੰਨ ਕੇ ਉਥੋਂ ਤੁਰ ਪਏ। ਇਤਿਹਾਸ ਵਿਚ ਆਉਂਦਾ ਹੈ ਕਿ ਪਲੰਘ ਚੁੱਕਣ ਵਾਲੇ ਥੱਕ ਗਏ ਤਾਂ ਗੁਰੂ ਜੀ ਪੈਦਲ ਤੁਰ ਪਏ। ਏਨੇ ਨੂੰ ਪਿੰਡ ਆਲਮਗੀਰ ਪਹੁੰਚ ਗਏ ਤਾਂ ਭਾਈ ਮਨੀ ਸਿੰਘ ਜੀ ਦੇ ਭਰਾਤਾ ਨਗਾਹੀਆ ਸਿੰਘ ਜੀ ਨੇ ਆਪਣੇ ਪੁੱਤਰ ਸਮੇਤ ਇਕ ਘੋੜਾ



ਕੁਮੈਤ ਮਧਰਾ ਜਿਹਾ ਬੜਾ ਬਲ ਵਾਲਾ ਸੁੰਦਰ ਚਲਾਕ ਸੱਚੇ ਪਾਤਸ਼ਾਹ ਨੂੰ ਭੇਟ ਕੀਤਾ। ਇਸ ਘੋੜੇ 'ਤੇ ਸਵਾਰ ਹੋ ਕੇ ਪਿੰਡ ਯੋਧਾਂ, ਮੋਹੀ ਆਦਿਕ ਪਿੰਡਾਂ ਵਿਚ ਠਹਿਰਦੇ ਹੋਏ, ਪਿੰਡ ਸ਼ੀਲੋਆਣੀ ਪਹੁੰਚ ਗਏ ਤਾਂ ਮਿਸਤਰੀ ਦੁੰਨਾ ਸਿੰਘ ਖੇੜੀ ਵਾਲੇ ਨੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੇ ਗੰਗੂ ਖੇੜੀ ਵੱਲੋਂ ਫੜਾਏ ਜਾਣ ਦੀ ਸਾਰੀ ਕਹਾਣੀ ਦੱਸੀ। ਏਨੇ ਚਿਰ ਨੂੰ ਰਾਏਕੋਟ ਵਾਲਾ ਰਾਏ ਕੱਲ੍ਹਾ ਗੁਰੂ ਜੀ ਕੋਲ ਪਹੁੰਚਾ ਤੇ ਗੁਰੂ ਜੀ ਦੇ ਕਹਿਣ 'ਤੇ ਨੂਰੇ ਮਾਹੀ ਨੂੰ ਖ਼ਬਰ ਲੈਣ ਲਈ ਭੇਜਿਆ ਕਿ ਛੋਟੇ ਪੁੱਤਰਾਂ ਤੇ ਮਾਤਾ ਜੀ ਨਾਲ ਕੀ ਬੀਤੀ।

ਨੂਰਾ ਆਪਣੀ ਭੈਣ ਨੂਰਾਂ ਜੋ ਸਰਹੰਦ ਵਿਆਹੀ ਹੋਈ ਸੀ, ਤੋਂ ਪਤਾ ਲੈ ਕੇ ਕਿ ਦੀਵਾਨ ਟੋਡਰ ਮੱਲ ਜਿਸ ਨੇ ਸਭ ਤੋਂ ਮਹਿੰਗੀ ਧਰਤੀ ਮੁੱਲ ਲੈ ਕੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਦੀ ਦਾ ਸਸਕਾਰ ਕੀਤਾ ਹੈ, ਇਹ ਸਾਰੀ ਦਰਦਾਂ ਭਰੀ ਕਹਾਣੀ, ਨੂਰਾ ਗੁਰੂ ਜੀ ਨੂੰ ਇਸ ਤਰ੍ਹਾਂ ਦੱਸਦਾ ਹੈ–

## (ਕਸੂਰੀ ਛੰਦ)

1 ਮਾਹੀ ਗੁਰਾਂ ਕੋਲੇ ਪੁੱਜਿਆ ਮੁਕਾ ਕੇ ਪੰਧ ਜੀ ।
ਲੱਗਾ ਵਾਰਤਾ ਸੁਣਾਉਣ ਬੀਤੀ ਸਿਰਹੰਦ ਜੀ ।
ਕੀਤੀ ਜ਼ਾਲਮਾਂ ਨੇ ਜ਼ੁਮਲ ਮਰਾਲ ਗੁਰੂ ਜੀ ।
ਤੇਰੇ ਪਾਗੇ ਨੇ ਸ਼ਹੀਦੀ ਛੋਟੇ ਲਾਲ ਗੁਰੂ ਜੀ ।
2 ਜਦੋਂ ਸਰਸਾ ਤੋਂ ਵਿਛੜ ਗਏ ਪਿੰਡ ਖੇੜੀ ਜੀ ।
ਉਦੋਂ ਗੰਗੂ ਰਾਮ ਬਾਹਮਣ ਨੇ ਕੀਤੀ ਜਿਹੜੀ ਜੀ ।
ਜਿਹੜਾ ਰਹਿ ਗਿਆ ਰਸੋਈਆ 21 ਸਾਲ ਗੁਰੂ ਜੀ ।
ਤੇਰੇ ਪਾ ਗੇ-------।

3 ਫਿਰ ਚੁਗਲੀ ਮੁਰਿੰਡੇ ਜਾ ਕੇ ਉਸ ਲਾਈ ਜੀ ।
ਸਣੇ ਲਾਲਾਂ ਦੇ ਫੜਾਈ ਸੀ ਬਿਰਧ ਮਾਈ ਜੀ ।
ਡੋਲ ਮਾਇਆ ਪਿੱਛੇ ਗਿਆ ਸੀ ਚੰਡਾਲ ਗੁਰੂ ਜੀ ।
ਤੇਰੇ ਪਾ ਗੇ-------।

4 ਠੰਡੇ ਬੁਰਜ 'ਚ ਬੰਦ ਜ਼ਾਲਮਾਂ ਕਰਾਏ ਜੀ ।
ਦਿੱਤਾ ਖਾਣ ਨੂੰ ਨਾ ਰੱਖੇ ਭੁੱਖੇ ਤੇ ਤਿਹਾਏ ਜੀ ।
ਸੇਵਾ ਮੋਤੀ ਮਹਿਰੇ ਕੀਤੀ ਸੀ ਕਮਾਲ ਗੁਰੂ ਜੀ ।
ਤੇਰੇ ਪਾ ਗੇ-------।

5 ਫਤਹਿ ਸੂਬੇ ਨੂੰ ਬੁਲਾਈ ਜਾ ਕੇ ਤੇਰੇ ਸ਼ੇਰਾਂ ਨੇ ।
ਧੌਣ ਰਤਾ ਨਾ ਝੁਕਾਈ ਸੂਰਮੇ ਦਲੇਰਾਂ ਨੇ ।
ਲੋਭ ਲਾਲਚ ਦਾ ਕੀਤਾ ਨਾ ਖਿਆਲ ਗੁਰੂ ਜੀ ।
ਤੇਰੇ ਪਾ ਗੇ-------।

6 ਮਲੇਰ ਕੋਟਲੇ ਉੱਠੇ ਸੀ ਹਾਅ ਦਾ ਨਾਹਰਾ ਲਾ ਕੇ ਜੀ ।
ਸੂਬਾ ਛੱਡ ਦੇਣ ਲੱਗਾ ਸੀ ਤਰਸ ਖਾ ਕੇ ਜੀ ।
ਲਾਗੋਂ ਸੁੱਚਾ ਨੰਦ ਬੋਲਿਆ ਚੰਡਾਲ ਗੁਰੂ ਜੀ ।
ਤੇਰੇ ਪਾ ਗੇ-------।

7 ਫੇਰ ਸੂਬੇ ਨੇ ਚਿਣਾਤੇ ਵਿਚ ਦੋਵੇਂ ਕੰਧਾਂ ਦੇ ।
ਆਈ ਮੌਢਿਆਂ 'ਤੇ ਜਦੋਂ ਤੇਰੇ ਫਰਜ਼ੰਦਾਂ ਦੇ ।
ਸੀਸ ਵੱਢ ਤੇ ਦੋਹਾਂ ਦੇ ਤੇਗੇ ਨਾਲ ਗੁਰੂ ਜੀ ।
ਤੇਰੇ ਪਾ ਗੇ-------।

8 ਮੱਲ ਟੋਡਰ ਨੇ ਕੀਤਾ ਪਰਉਪਕਾਰ ਜੀ ।
ਕੀਤਾ ਤਿੰਨਾਂ ਦਾ ਸੀ ਉਹਨੇ ਹੱਥੀਂ ਸੰਸਕਾਰ ਜੀ ।
ਸੱਚੇ 'ਜੱਥੇ ਸਭਰਾਈਏ' ਦੇ ਖਿਆਲ ਗੁਰੂ ਜੀ ।
ਤੇਰੇ ਪਾ ਗੇ-------।

ਮੇਰੇ ਦੇਸ਼ ਭਗਤ ਦਾਤਾ ਜੀ ਨੇ ਪੁੱਤਰਾਂ ਦੀ ਸ਼ਹੀਦੀ ਸੁਣ ਕੇ ਵਜਦ ਵਿਚ ਆ ਕੇ ਕੁਝ ਬਚਨ ਕੀਤੇ । ਤੀਰ ਦੀ ਨੋਕ ਨਾਲ ਕਾਹੀ ਦਾ ਬੂਟਾ ਪੁੱਟ ਕੇ ਬੋਲੇ ਜ਼ੁਲਮ ਦੀ ਜੜ੍ਹ ਪੁੱਟੀ ਗਈ ।

ਮੇਰਾ ਖ਼ਾਲਸਾ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਦੇਵੇਗਾ । ਮਲੇਰ ਕੋਟਲੀਏ ਸ਼ੇਰ ਮੁਹੰਮਦ ਖਾਨ ਦੀ ਜੜ੍ਹ ਸਦਾ ਹਰੀ ਰਹੇਗੀ ।

ਇਹ ਬਚਨ ਕਰਕੇ ਰਾਏ ਕੱਲ੍ਹੇ ਨੂੰ ਤਾਰ ਕੇ ਅਨੇਕਾਂ ਬਖਸ਼ਿਸ਼ਾਂ ਕਰਕੇ ਮੇਹਰਾਂ ਦੇ ਮਾਲਕ ਬੋਲੇ, ਪਿਆਰੇ ਖ਼ਾਲਸਾ ਜੀ ਅੱਗੇ ਚੱਲਣਾ ਹੈ, ਤਿਆਰੀ ਕਰੋ! ਸੱਚੀ ਸਰਕਾਰ ਦਾ ਹੁਕਮ ਸੁਣ ਕੇ ਸਿੰਘ ਤਿਆਰੀ ਕਰਨ ਲੱਗੇ । ਅਰਦਾਸਾ ਸੋਧਿਆ ਗਿਆ ਤੇ ਜੈਕਾਰਾ ਬੋਲਿਆ ਗਿਆ ਤੇ ਅਖੀਰ ਕਿਹਾ ਗਿਆ—

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫਤਹਿ।



## ਬਾਬਾ ਜੈਤਾ ਜੀ

ਇਹ ਛੰਦ ਮੇਰੇ ਮਿੱਤਰ ਸਰਪੰਚ ਬਿੱਲਾ ਸਿੰਘ, ਪਿੰਡ ਕੁੱਤੀ ਵਾਲਾ ਅਤੇ ਫੇਰਕੇ ਦੇ ਬਹੁਤ ਹੀ ਗੁਰਮੁਖ ਮਜ਼ਬੀ ਸਿੰਘਾਂ ਦੀ ਸਿਫ਼ਾਰਸ਼ 'ਤੇ ਛਾਪਣ ਲੱਗੇ ਹਾਂ ।

### (ਕੋਰੜਾ ਛੰਦ)

1 ਸੁਣੋ ਇਤਿਹਾਸ ਰੰਗਰੇਟੇ ਸ਼ੇਰ ਦਾ ।
ਭਾਈ ਜੈਤਾ ਨਾਮ ਸੂਰਮੇਂ ਦਲੇਰ ਦਾ ।
ਜੰਮਣੇ ਨੀ ਪੁੱਤ ਮਾਵਾਂ ਉਹਦੇ ਨਾਲ ਦੇ ।
ਪੈਦਾ ਹੋਇਆ ਵਿਚ ਜੈਤਾ ਗੱਗੋ ਮਾਹਲ ਦੇ ।

2 ਬਾਬੇ ਬੁੱਢੇ ਜੀ ਦੇ ਪੋਤਿਆਂ ਵਸਾਇਆ ਜੋ ।
ਵਿਚ ਇਤਿਹਾਸ ਦੇ ਜ਼ਿਕਰ ਆਇਆ ਜੋ ।
ਠੰਡੀ-ਮਿੱਠੀ ਰੁੱਤ ਮੌਸਮ ਸਿਆਲ ਦੇ ।
ਪੈਦਾ-----------।

3 ਪਿਤਾ ਸੱਦਾ ਰਾਮ ਖੁਸ਼ੀਆਂ ਮਨਾਏ ਜੀ ।
ਚੰਗੇ ਭਾਗ ਮਾਤਾ ਪ੍ਰੇਮੋਂ ਨੇ ਲਿਖਾਏ ਜੀ ।
ਮਾਤਾ-ਪਿਤਾ ਬਣੇ ਜੋ ਅਮੁੱਲੇ ਲਾਲ ਦੇ ।
ਪੈਦਾ-----------।

4 ਮਾਤਾ-ਪਿਤਾ ਜੁੜੇ ਸੀ ਗੁਰੂ ਦੇ ਘਰ ਨਾ ।
ਪੈਦਾ ਹੋਇਆ ਜੈਤਾ ਗੁਰਾਂ ਦੇ ਵਰ ਨਾ ।
ਗੁਰਾਂ ਦੇ ਬਚਨ ਸਿਰ ਨਾ ਪਾਲ ਦੇ ।
ਪੈਦਾ-----------।

5 ਸੁਣ ਕੇ ਸਿੱਖਾਂ ਖੁਸ਼ੀਆਂ ਮਨਾਈਆਂ ਜੀ ।
ਦਿੰਦੇ ਆ ਕੇ ਸੱਦਾ ਰਾਮ ਨੂੰ ਵਧਾਈਆਂ ਜੀ ।
ਪਾਉਂਦੇ ਜੋ ਦਰਸ਼ ਇਸ ਰੱਬੀ ਬਾਲ ਦਾ ।
ਪੈਦਾ-----------।

6 ਨਾਵੇਂ ਪਾਤਸ਼ਾਹ ਦੇ ਚਰਨਾਂ 'ਚ ਰਹਿੰਦਾ ਰਿਹਾ ।
ਨਾਮ ਦਾਨ ਸਦਾ ਜੋ ਗੁਰਾਂ ਤੋਂ ਲੈਂਦਾ ਰਿਹਾ ।
ਪੁੱਤਾਂ ਵਾਂਗੂੰ ਉਸ ਨੂੰ ਗੁਰੂ ਜੀ ਪਾਲ ਦੇ ।
ਪੈਦਾ------------।

7 ਬਚਪਨ ਬਤਾਇਆ ਗੁਰੂ ਮੱਤ ਪੜ੍ਹਦਿਆਂ ।
ਬਣ ਗਿਆ ਸੀ ਯੋਧਾ ਉਹ ਜਵਾਨੀ ਚੜ੍ਹਦਿਆਂ ।
ਛੰਦ 'ਜਰਨੈਲ' ਲਿਖੂ ਨਵੀਂ ਚਾਲ ਦੇ ।
ਪੈਦਾ------------।





ਪ੍ਰਸੰਗ

# ਮਰਦਾਂ ਦੇ ਬੋਲ

## ਸ਼ਹੀਦੀ ਬਾਬਾ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ

ਸ਼ਹੀਦ ਬਾਬਾ ਬੋਤਾ ਸਿੰਘ ਜੀ, ਭਾਈ ਗਰਜਾ ਸਿੰਘ ਜੀ ਅਤੇ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਨੇ ਖ਼ਾਲਸਾ ਕੌਮ ਨੂੰ ਰੋਹ ਚਾੜ੍ਹ ਦਿੱਤਾ । ਸਿੰਘਾਂ ਨੇ ਕਾਜ਼ੀ ਅਬਦੁਲ ਰਜ਼ਾਕ ਅਤੇ ਭਾਈ ਮਨੀ ਸਿੰਘ 'ਤੇ ਫ਼ਤਵਾ ਲਾਉਣ ਵਾਲਾ ਕਾਜ਼ੀ ਸਣ-ਪਰਵਾਰਾਂ ਮਾਰ ਦਿੱਤੇ । ਇਥੋਂ ਤਾਈਂ ਕਿ ਸਿੰਘ ਜ਼ਕਰੀਆ ਖਾਨ ਦਾ ਸਿਰ ਵੱਢਣ ਲਈ ਭੇਸ ਬਦਲਾ ਕੇ ਲਾਹੌਰ ਦੀ ਸ਼ਾਹੀ ਮਸੀਤ ਵਿਚ ਪਹੁੰਚੇ ਪਰ ਖਾਨ ਬਹਾਦਰ ਕਾਬੂ ਨਾ ਆਇਆ । ਸਿੰਘਾਂ ਮੁੜਨ ਵੇਲੇ ਲਾਹੌਰ ਦੇ ਇਕ ਬਾਜ਼ਾਰ ਵਿਚ ਲੁੱਟ ਵੀ ਕੀਤੀ । ਜਦੋਂ ਜ਼ਕਰੀਆ ਖਾਨ ਨੂੰ ਪਤਾ ਲੱਗਾ ਤਾਂ ਉਹਨੇ ਸਿੰਘਾਂ ਦੇ ਸਿਰਾਂ ਦੇ ਮੁੱਲ ਰੱਖ ਦਿੱਤੇ ।

ਗਿ: ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਦੇ ਪੰਨਾ ੭੦੨ 'ਤੇ ਲਿਖਦੇ ਹਨ—

***ਦੱਸੇ ਜੋ ਦਸ ਦਮੜੇ ਪਾਵੈ ।***
***ਪਾਇ ਬੀਸ ਦਮਰਾ ਪਕਰਾਵੈ ।***
***ਪਾਇ ਪਚੀਸ ਲਯਾਇ ਜੋ ਸੀਸ ।***
***ਮਿਲੈ ਜਗੀਰ ਕਾਮ ਬਡ ਥੀਸ ।***

ਸੋ ਪੱਤਾ-ਪੱਤਾ ਖ਼ਾਲਸੇ ਦਾ ਵੈਰੀ ਬਣ ਗਿਆ । ਸਿੰਘ ਮਾਝੇ ਨੂੰ ਛੱਡ ਕੇ ਮਾਲਵੇ ਅਤੇ ਬੀਕਾਨੇਰ ਦੇ ਮਾਰੂਥਲਾਂ ਨੂੰ ਚਲੇ ਗਏ ।

ਬਾਗੀ ਸਿੰਘਾਂ ਦੇ ਪਰਵਾਰ ਤੇ ਕਿਰਤੀ ਕਾਮੇਂ ਸਿੱਖ, ਜੋ ਪਿੰਡਾਂ ਵਿਚ ਰਹਿੰਦੇ ਸਨ, ਕਿਵੇਂ ਮੌਤ ਦੇ ਮੂੰਹ ਵਿਚ ਆ ਗਏ ?

ਉਸ ਵੇਲੇ ਦਾ ਵੇਰਵਾ ਇਸ ਛੰਦ ਵਿਚ ਇਉਂ ਬਿਆਨ ਕੀਤਾ ਗਿਆ ਹੈ—

### (ਛੰਦ-ਟਰਨ)

1 ਖਾਨ ਜ਼ਕਰੀਆ ਖਾਨ ਨੇ, ਕੀਤਾ ਇੰਜ ਐਲਾਨ ਜਦੋਂ ।
ਪਿੰਡਾਂ ਦੇ ਵਿਚ ਪਹੁੰਚੇ ਸੀ ਸ਼ਾਹੀ ਫ਼ੁਰਮਾਨ ਜਦੋਂ ।
ਚਾੜ੍ਹ ਦਿੱਤਾ ਸੀ ਪਲ ਵਿਚ ਉਸ ਨੇ ਫੌਜ ਹਜ਼ਾਰਾਂ ਨੂੰ ।
ਬਣੀ ਮੁਸੀਬਤ ਭਾਰੀ ਆ ਕੇ ਸਿੱਖ ਸਰਦਾਰਾਂ ਨੂੰ ।

ਲਾਲਚ-ਖੋਰੇ ਲੋਕੀਂ ਸਿੰਘ ਤਾਈ ਫੜਾਉਣ ਲੱਗੇ ।
2 ਨੰਬਰਦਾਰ ਚੌਧਰੀ ਰਲ ਕੇ ਜ਼ੁਲਮ ਕਮਾਉਣ ਲੱਗੇ ।
ਖੁੱਲ ਦਿੱਤੀ ਸੀ ਮੁਗ਼ਲਾਂ ਪੰਚਾਂ ਨੰਬਰਦਾਰਾਂ ਨੂੰ ।
ਬਣੀ ਮੁਸੀਬਤ ਭਾਰੀ----

3 ਘਰ-ਘਾਟ ਨਾ ਕੋਈ ਖੁੱਸ ਗਏ ਸਭ ਟਿਕਾਣੇ ਜੀ ।
ਵਿਚ ਅਜਾੜਾਂ ਰੁਲ ਕੇ ਮੰਨਣੇ ਪੈ ਗਏ ਭਾਣੇ ਜੀ ।
ਬੀਕਾਨੇਰ ਵੜੇ ਜਾ ਪਿੱਛੇ ਛੱਡ ਪਰਵਾਰਾਂ ਨੂੰ ।
ਬਣੀ ਮੁਸੀਬਤ-----

4 ਕਿਰਤੀ ਕਾਮੇਂ ਸਿੰਘ ਪਕੜ ਕੇ ਸਭ ਮਰਵਾ ਦਿੱਤੇ ।
ਘਰ-ਘਾਟ ਵੀ ਸਿੰਘਾਂ ਦੇ ਪਿੰਡਾਂ 'ਚੋਂ ਢਾਹ ਦਿੱਤੇ ।
ਕਈ ਚਿਰਾਂ ਦੀਆਂ ਕੱਢ ਰਹੇ ਸੀ, ਪਿਛਲੀਆਂ ਖਾਰਾਂ ਨੂੰ ।
ਬਣੀ ਮੁਸੀਬਤ---

5 ਖਾਲੀ ਪਏ ਗੁਰਧਾਮ, ਕੋਈ ਨਾ ਪੜ੍ਹਦਾ ਬਾਣੀ ਸੀ ।
ਫੌਜ ਛਾਉਣੀ ਛਾਉਣੀਆਂ ਪਾ ਕੇ, ਬੈਠੀ ਹੋ ਜਰਵਾਣੀ ਸੀ ।
ਵੱਜ ਗਏ ਸੀ ਜੰਦਰੇ ਸਾਡੇ ਗੁਰ-ਦਰਬਾਰਾਂ ਨੂੰ ।
ਬਣੀ ਮੁਸੀਬਤ----

6 ਡੇਹਰਾ ਸਾਹਿਬ ਲਾਹੌਰ ਤੇ ਸੁੰਞਾਂ ਪਿਆ ਨਨਕਾਣਾ ਸੀ ।
ਅੰਮ੍ਰਿਤਸਰ ਦੇ ਦਰਸ਼ਨ ਨੂੰ ਦੱਸ ਕਿਸ ਨੇ ਜਾਣਾ ਸੀ ?
ਤੜਕੇ ਉਠ ਕੇ ਕੌਣ ਪੜ੍ਹੇ ਆਸਾ ਦੀਆਂ ਵਾਰਾਂ ਨੂੰ ?
ਬਣੀ ਮੁਸੀਬਤ----

7 ਕੌਮ ਖ਼ਾਲਸਾ ਕਹਿੰਦਾ ਮੈਂ ਨਹੀਂ ਉੱਕੀ ਰਹਿਣ ਦੇਣੀ ।
ਗੁਰੂ ਗੋਬਿੰਦ ਸਿੰਘ ਵਾਲੀ ਫਤੇ ਨਾ ਕਿਸੇ ਨੂੰ ਕਹਿਣ ਦੇਣੀ ।
ਭਗਵਾਨ ਮੇਜਰ ਤਾਈਂ ਲਾਉਣ ਨਾ ਦਿੰਦੇ ਟਾਹਰਾਂ ਨੂੰ ।
ਬਣੀ ਮੁਸੀਬਤ----

ਭਾਈ ਰਤਨ ਸਿੰਘ ਜੀ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਦੇ ਨੇ—

ਦੋਹਰਾ:- *ਸਾਖੀ ਬੋਤਾ ਸਿੰਘ ਕੀ ਸੁਨੀ ਰਤਨ ਸਿੰਘ ਕਾਨ ।*
*ਸਿੰਘਨ ਕੀ ਨਿੰਦਯਾ ਸੁਨਤ ਜਿਨ ਕੀਨੋ ਸੀਸ ਕੁਰਬਾਨ ॥੧॥*

ਅੱਗੇ ਭਾਈ ਰਤਨ ਸਿੰਘ ਜੀ ਭੰਗੂ ਹੋਰ ਲਿਖਦੇ ਨੇ—

ਦੋਹਰਾ:- *ਖਾਨ ਬਹਾਦਰ ਨਵਾਬ ਕੀ ਖਾਨੋਂ ਬਡੀ ਸੁ ਭੈਣ ।*
*ਫਰਜੁੱਲਾ ਖਾਂ ਕੀ ਇਸਤਰੀ ਖ਼ਾਲਸੇ ਬਡ ਦੁਖ ਦੈਣ ॥੧੫॥*



ਪਿੰਡ ਖਾਲੜੇ ਤੋਂ ਲਾਹੌਰ ਨੂੰ ਜਾਣ ਵਾਲੀ ਸੜਕ 'ਤੇ ਹੈ, ਪਿੰਡ ਭੜਾਣਾ। ਇਥੇ ਵਿਆਹੀ ਹੋਈ ਹੈ, ਜ਼ਕਰੀਆ ਖਾਂ ਦੀ ਭੈਣ ਤੇ ਫੈਜਉਲਾ ਖਾਂ ਭਣਵੀਆ ਹੈ । ਖਾਨ ਬਹਾਦਰ ਦਾ ਤੇ ਭਾਈ ਬੋਤਾ ਸਿੰਘ ਸੰਧੂ ਜੱਟ ਅਤੇ ਭਾਈ ਗਰਜਾ ਸਿੰਘ ਮਜ਼ਬੀ ਸਿੱਖ, ਏਸੇ ਪਿੰਡ ਵਿਚ ਰਹਿੰਦੇ ਸਨ ।

ਗਿ: ਗਿਆਨ ਸਿੰਘ ਜੀ ਲਿਖਦੇ ਨੇ—

**ਇਕ ਬੋਤਾ ਸਿੰਘ ਜੱਟ ਥਾ, ਇਕ ਮਜ਼ਬੀ ਇਹੁ ਦੋਇ ।**

ਬਿਪਤਾ ਦੇ ਟਾਇਮ 'ਤੇ ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ ਵੀ ਘਰ ਛੱਡ ਕੇ ਜੰਗਲਾਂ-ਅਜਾੜਾਂ ਵਿਚ ਦਿਨ ਕੱਟਦੇ ਹੋਏ ਚਾਰ ਮਹੀਨੇ ਪੰਥ ਨਾਲੋਂ ਵਿੱਛੜੇ ਰਹੇ ਅਤੇ ਜੰਗਲਾਂ-ਅਜਾੜਾਂ ਵਿਚ ਕਿਵੇਂ ਡੇਲੇ, ਪੇਂਜੂ ਤੇ ਬਿਰਸ਼ਾਂ ਦੇ ਪੱਤੇ ਖਾ ਕੇ ਕਿਵੇਂ ਗੁਜ਼ਾਰਾ ਕਰ ਰਹੇ ਨੇ ? ਉਸ ਵੇਲੇ ਦਾ ਵੇਰਵਾ ਇਸ ਪ੍ਰਕਾਰ ਹੈ—

## (ਸਾਕਾ)

ਜਦ ਪੈ ਗਏ ਪਿਛੇ ਪੰਥ ਦੇ ਜ਼ਾਲਮ ਜਰਵਾਣੇ।
ਭੂਏ ਚੜ੍ਹ ਗਏ ਬਹੁਤ ਸੀ ਜਦ ਮੁਗ਼ਲ ਮੁਲਾਣੇ।
ਬੋਤਾ ਗਰਜਾ ਸਿੰਘ ਦੋ ਵਿਚ ਰਹਿਣ ਭੁੜਾਣੇ।
ਲੁਕ-ਛਿਪ ਕੇ ਦਿਨ ਕੱਟ ਰਹੇ ਉਹ ਦੋਵੇਂ ਜਾਣੇ।
ਖਾਂਦੇ ਪੱਤਰ ਸੂਤ ਕੇ ਉਹ ਮੰਨ ਕੇ ਭਾਣੇ।
ਤਰਨ ਤਾਰਨ ਦਰਬਾਰ ਦੇ ਉਨ੍ਹਾਂ ਦਰਸ਼ਨ ਪਾਣੇ।
ਰਾਤੀਂ ਕਰ ਇਸ਼ਨਾਨ ਉਹ ਲੱਗ ਜਾਣ ਟਿਕਾਣੇ।
ਡੇਲੇ ਪੇਂਜੂ ਖਾ ਰਹੇ ਉਹ ਸਮਝ ਮਖਾਣੇ।
ਕਹਿੰਦੇ ਬਾਜਾਂ ਵਾਲਿਆ ਸਿਰ ਲੇਖੇ ਲਾਣੇ!
ਅਸਾਂ ਲਹੂ ਵਿਚ ਰੰਗ ਕੇ ਪੰਥ ਦੇ ਨਿਸ਼ਾਨ ਝੁਲਾਣੇ!

ਮਾਝੇ ਵਿਚ ਕਹਾਵਤ ਬਣ ਗਈ ਕਿ ਜ਼ਕਰੀਆ ਖਾਨ ਨੇ ਸਿੰਘਾਂ ਦਾ ਨਾਮੋ-ਨਿਸ਼ਾਨ ਮਿਟਾ ਦਿੱਤਾ ਹੈ । ਭਾਈ ਰਤਨ ਸਿੰਘ ਜੀ ਭੰਗੂ ਲਿਖਦੇ ਨੇ—

***ਜਬੈ ਦੀਏ ਥੇ ਸਿੰਘ ਵਹੁ ਮਾਰ, ਦਿਸੇ ਨ ਸੁਨੀਏਂ ਮਹੀਨੇ ਚਾਰ ।***
***ਕਹੈਂ, ਸਿੰਘ ਸਭ ਮਰ ਗਲ ਗਏ, ਤੁਰਕਨ ਸਿੰਘ ਖਪਾਇ ਸੁ ਦਏ ॥੩॥***
***ਦੰਗਾ ਕਰਤ ਨ ਕਹੂੰ ਅਖਾਰਾ, ਇਮ ਕਰਿ ਕਹਿੰ ਸਭ ਖ਼ਾਲਸਾ ਮਾਰਾ ।***

ਦਿੱਲੀ ਤੋਂ ਲਾਹੌਰ ਨੂੰ ਜਾ ਰਿਹਾ ਸਰਕਾਰੀ ਬੰਦਿਆਂ ਦਾ ਕਾਫ਼ਲਾ ਆਪਸ

ਵਿਚ ਗੱਲਾਂ ਇਉਂ ਕਰਦਾ ਜਾਂਦਾ ਹੈ—

## (ਪਉੜੀ)

1 ਗੱਲਾਂ ਕਰਦੇ ਚੱਲ ਪਏ ਆਪਸ ਵਿਚ ਰਾਹੀ ।
ਖ਼ਤਰਾ ਨਹੀ ਹੁਣ ਕਿਸੇ ਨੂੰ ਸਿੱਖਾਂ ਤੋਂ ਭਾਈ ।
ਆਫ਼ਤ ਟਲ ਗਈ ਦੇਸ਼ ਤੋਂ ਬਣ ਗਏ ਨਜ਼ਾਰੇ ।
ਮੁੱਕ ਗਏ ਸਿੱਖ ਪੰਜਾਬ ਤੋਂ ਬਿਲਕੁਲ ਹੁਣ ਸਾਰੇ ।
2 ਖਾਨ ਜ਼ਕਰੀਆ ਖਾਂ ਨੇ ਨੱਥ ਐਸੀ ਪਾਈ ।
ਸਾਰੇ ਦੇਸ਼ ਪੰਜਾਬ ਤੋਂ ਹੋ ਗਈ ਸਫ਼ਾਈ ।
ਬੰਦ ਪਏ ਇਹਨਾਂ ਦੇ ਸਭ ਗੁਰਦੁਆਰੇ ।
ਮੁੱਕ ਗਏ ਸਿੰਘ-----

3 ਨਾ ਹੁਣ ਝੰਡਾ ਕੇਸਰੀ ਸਿੱਖਾਂ ਦਾ ਝੁਲਦਾ ।
ਦਿੱਸਦਾ ਹੈ ਇਸਲਾਮ ਹੁਣ ਵਧਦਾ ਤੇ ਫੁੱਲਦਾ ।
ਭੰਨ ਦਿੱਤੇ ਸਿੱਖ ਕੌਮ ਦੇ ਰਣਜੀਤ ਨਗਾਰੇ ।
ਮੁੱਕ ਗਏ ਸਿੰਘ-----

4 ਮੁਗਲ ਫੌਜ ਨੇ ਮੱਲ ਲਏ ਸਰ ਅੰਮ੍ਰਿਤਸਰ ਦੇ ।
ਜਿਥੋਂ ਕਰ ਇਸ਼ਨਾਨ ਇਹ ਮੁੜਕੇ ਨਹੀਂ ਮਰਦੇ ।
ਹੁਣ ਤਾਂ ਗੂੰਜਣ ਉਸ ਥਾਂ ਐਲੀ ਦੇ ਨਾਹਰੇ ।
ਮੁੱਕ ਗਏ ਸਿੰਘ-----

5 ਫਨੀਅਰ ਵਾਂਗੂੰ ਆਕੜੀ ਫਨ ਫੇਹ ਕੇ ਛੱਡੀ ।
ਤੋੜ ਦਿੱਤੀ ਸਿੱਖ ਕੌਮ ਦੀ ਲੱਕ ਵਿਚਲੀ ਹੱਡੀ ।
ਉਠ ਨਹੀਂ ਸਕਦੇ ਕਦੇ ਉਹ ਹੁਣ ਫੇਰ ਦੁਬਾਰੇ ।
ਮੁੱਕ ਗਏ ਸਿੰਘ-----

6 ਹੁਣ ਤਾਂ ਥਾਂ-ਥਾਂ ਚਮਕਦੇ ਮੁਗਲਾਂ ਦੇ ਖੰਡੇ ।
ਦਿੱਤੇ ਪੁੱਟ ਪੰਜਾਬ ਤੋਂ ਸਿੱਖਾਂ ਦੇ ਝੰਡੇ ।
ਦੂਰ-ਦੁਰੇਡੇ ਨਿਕਲ ਗਏ ਬਿਪਤਾ ਦੇ ਮਾਰੇ ।
ਮੁੱਕ ਗਏ ਸਿੰਘ-----

ਇਧਰ ਭਾਈ ਬੋਤਾ ਸਿੰਘ ਅਤੇ ਭਾਈ ਗਰਜਾ ਸਿੰਘ ਤਰਨ ਤਾਰਨ ਸਾਹਿਬ



ਦੇ ਸਰੋਵਰ ਵਿਚ ਰਾਤ ਨੂੰ ਚੋਰੀ ਇਸ਼ਨਾਨ ਕਰਕੇ ਨੂਰ ਦੀਨ ਦੀ ਸਰਾਂ ਦੇ ਕੋਲ ਇਕ ਸੰਘਣੇ ਜੰਗਲ ਵਿਚ ਲੁਕੇ ਬੈਠੇ ਸੀ । ਇਕ ਸਿੰਘ ਕੇਸ ਵਾਹ ਰਿਹਾ ਸੀ ਤੇ ਦੂਸਰਾ ਦਸਤਾਰ ਸਜਾ ਰਿਹਾ ਸੀ ਜਾਂ ਏਨੇ ਚਿਰ ਨੂੰ ਦੋ ਰਾਹੀ ਤਰਨ ਤਾਰਨ ਤੋਂ ਸੌਦਾ-ਪੱਤਾ ਖਰੀਦ ਕੇ, ਏਸੇ ਰਾਹੇ ਲੰਘੇ । ਜਦੋਂ ਇਕ ਦੀ ਨਿਗ੍ਹਾ ਸਿੰਘਾਂ 'ਤੇ ਪਈ ਉਤਲਾ ਸਾਹ ਤਾਂਹ ਤੇ ਹੇਠਲਾ ਠਾਂਹ ਹੀ ਰਹਿ ਗਿਆ ਤੇ ਡਰ ਕੇ ਬੋਲਿਆ, 'ਔਹ ਵੇਖ ਓਇ ਸਿੰਘ' ਅਤੇ ਦੂਜੇ ਨੇ ਫੱਟ ਉੱਤਰ ਦਿੱਤਾ, 'ਨਹੀਂ ਇਹ ਸਿੰਘ ਨਹੀਂ ਹੋ ਸਕਦੇ, ਸਿੰਘਾਂ ਦਾ ਤਾਂ ਸਾਡੇ ਜ਼ਕਰੀਆ ਖਾਨ ਬਹਾਦਰ ਨੇ ਨਾਮ-ਨਿਸ਼ਾਨ ਮਿਟਾ ਦਿੱਤਾ ਹੈ । ਇਹ ਸਿੰਘ ਨਹੀਂ ਇਹ ਕੋਈ ਚੋਰ-ਲੁਟੇਰੇ ਹੋਣੇ ਐ । ਸਿੰਘਾਂ ਦੇ ਭੇਸ ਵਿਚ।' ਗਿ: ਗਿਆਨ ਸਿੰਘ ਜੀ ਕਹਿੰਦੇ ਨੇ—

ਫਿਰਤੇ ਪਿਖ ਇਨ ਕੋ ਜਟੋ ਨੇ ਆਪਸ ਮੇਂ ਤਿਮ ਬੈਨ ਰਰਾ।
ਬਹੁ ਦਿਨ ਪੀਛੇ ਅਬ ਪੰਜਾਬ ਮੈ ਇਨ ਸਿੰਘਨ ਕਾ ਦਰਸ਼ ਕਰਾ।
ਬੋਲਯੋ ਦੁਤੀ ਇਨੈ ਸਿੰਘ ਮੱਤ ਕਹੁ ਗੀਦੀ ਗਾਦਰ ਏਹੁ ਉਭੈ।
ਜੇ ਸਿੰਘ ਹੋਤੇ ਲੁਕੇ ਫਿਰਤ ਕਯੋ ਮਾਰ ਬੈਰੀਅਨ ਬਿਨਾ ਸੁਭੈ।

(ਪੰਥ ਪ੍ਰਕਾਸ਼, ਪੰਨਾ ੭੦੫ 'ਤੇ)

ਜਿਵੇਂ ਇਨ੍ਹਾਂ ਦੋ ਰਾਹੀਆਂ ਨੇ ਆਪਸ ਵਿਚ ਗੱਲਬਾਤ ਕੀਤੀ, ਝੋਕ ਛੰਦ ਵਿਚ ਇਉਂ ਦਰਜ ਹੈ—

## (ਝੋਕ ਛੰਦ)

1 ਜਾਂਦੇ ਹੋਏ ਨਿਗ੍ਹਾ ਰਾਹੀ ਦੀ ਸਿੰਘਾਂ 'ਤੇ ਪੈਗੀ ਏ ।
ਕਰਦਾ ਜੋ ਗੱਲ ਸੀ ਜਾਂਦਾ ਵਿਚੇ ਹੀ ਰਹਿਗੀ ਏ ।
ਵੇਖ ਕੇ ਛਾਤੀ ਉਸ ਦੀ ਧੜਕਣ ਜਹੀ ਡੈਗੀ ਏ ।
ਮਰਦੇ ਜਹੇ ਜੀ ਨਾ ਬੋਲਿਆ ਵਾਂਗੂ ਬਿਮਾਰਾਂ ਦੇ ।
ਕਾਬੂ ਨਾ ਆਜੀਏ ਆਪਾਂ ਸਿੱਖਾਂ ਸਰਦਾਰਾਂ ਦੇ ।
ਜਾਪਦੇ ਔਹ ਨੇ ਬੈਠੇ ।
2 ਬੋਲਦਾ ਅੱਗੋਂ ਦੂਜਾ ਸੁਣ ਲੈ ਗੱਲ ਵੀਰ ਉਏ ।
ਡਰਦਾ ਤੂੰ ਕਿਹੜੀ ਗੱਲੋਂ ਧਰ ਲੈ ਦਿਲ ਧੀਰ ਉਏ ।
ਹੋਇਆ ਗੱਲ ਕਿਹੜੀ ਪਿੱਛੇ ਐਵੇਂ ਦਿਲਗੀਰ ਉਏ ।
ਰਹਿ ਗਿਆ ਸਿੰਘ ਕੋਈ ਨਾ ਆਪਣੇ ਤਾਂ ਦੇਸ਼ 'ਚ ।
ਇਹ ਤਾਂ ਲੁਟੇਰੇ ਹੋਣੇ ਸਿੰਘਾਂ ਦੇ ਭੇਸ 'ਚ !
ਡਰਦਾ ਤੂੰ ਕਿਹੜੀ ਗੱਲੋਂ ।

3 ਬਿਪਤਾ ਦੇ ਮਾਰੇ ਕਿਤਿਓਂ ਏਥੇ ਆ ਠਹਿਰੇ ਨੇ ।
ਗੱਲ ਦਸਤਾਰਾਂ ਸਿਰ 'ਤੇ ਤੇੜ ਕਛਹਿਰੇ ਨੇ ।
ਭਰਵੇਂ ਤੇ ਲੰਮੇ ਦਾਹੜੇ ਕੁੰਢੇ ਮੁਸ਼ਹਿਰੇ ਨੇ ।
ਢਾਕ 'ਤੇ ਦਰਸ਼ਨ ਕਰਲੇ ਨੰਗੀਆਂ ਤਲਵਾਰਾਂ ਦੇ ।
ਕਾਬੂ ਨਾ ਆਜੀਏ ਆਪਾਂ-------

4 ਹੋ ਕੇ ਸਿੰਘ ਲੁਕਣ ਮੌਤ ਤੋਂ ਔਂਦਾ ਐਤਬਾਰ ਨਾ ।
ਸ਼ੇਰਾਂ ਦੇ ਪੁੱਤ ਖਾਂਵਦੇ ਗਿੱਦੜਾਂ ਤੋਂ ਹਾਰ ਨਾ ।
ਹੁੰਦੇ ਜੇ ਸਿੰਘ ਤਾਂ ਜਾ ਕੇ ਲੜਦੇ ਸਰਕਾਰ ਨਾ ।
ਸਮ੍ਹਾਂ ਦੇ ਵੱਲ ਪਤੰਗੇ ਉਡਦੇ ਜੋ ਰੇਸ 'ਚ ।
ਇਹ ਤਾਂ ਲੁਟੇਰੇ---------

5 ਗੈਰਤ ਦਾ ਰੰਗ ਅਨੋਖਾ ਜਾਪਦਾ ਚੜ੍ਹਿਆ ਹੈ ।
ਡੈਣ ਦੀ ਜੀਭ ਤੋਂ ਤਿੱਖਾ ਨੇਜਾ ਹੱਥ ਫੜਿਆ ਹੈ ।
ਉੱਚਾ ਦੁਮਾਲਾ ਦਿੱਸਦਾ ਚੱਕਰਾਂ ਨਾ ਮੜਿਆ ਹੈ ।
ਮੈਨੂੰ ਤਾਂ ਦਿਸਣ ਖ਼ਾਲਸੇ ਅਸਲੀ ਨੁਹਾਰਾਂ ਦੇ ।
ਕਾਬੂ ਨਾ ਆਜੀਏ ਆਪਾਂ-------

6 ਮਰਨਾ ਹੱਸ ਅਣਖ ਆਣ ਲਈ ਸਿੰਘਾਂ ਦੀ ਰੀਤੀ ਏ ।
ਮੌਤ ਦੇ ਨਾਲ ਇਹਨਾਂ ਦੀ ਵੱਡਿਆਂ ਤੋਂ ਪ੍ਰੀਤੀ ਏ ।
ਖੰਡੇ ਦੀ ਪਾਹੁਲ ਇਹਨਾਂ ਨੇ ਅਨੰਦਪੁਰ 'ਚੋਂ ਪੀਤੀ ਏ ।
ਪਤਾ ਨਹੀਂ ਕਰਾਮਾਤ ਕੀ ਗੁਰੂ ਦਸਮੇਸ਼ 'ਚ ।
ਇਹ ਤਾਂ ਲੁਟੇਰੇ ਹੋਣੇ------

7 ਜਲਦੀ ਪੁੱਟ ਕਦਮ ਮਿੱਤਰਾ ਕੰਨੀ ਖਸਕਾ ਜਾਈਏ ।
ਐਵੇਂ ਨਾ ਕਾਬੂ ਆਪਾਂ ਇਹਨਾਂ ਦੇ ਆ ਜਾਈਏ ।
ਜਿੱਦਾਂ ਵੀ ਹੁੰਦਾ ਇਥੋਂ ਜਾਨ ਬਚਾ ਜਾਈਏ ।
ਚੰਬੜ ਨਾ ਜਾਣ ਵਾਂਗਰਾਂ ਡੂੰਡਾਂ ਦੀ ਡਾਰ ਦੇ ।
ਕਾਬੂ ਨਾ ਆਜੀਏ--------

8 ਹੁੰਦੇ ਜੇ ਸਿੰਘ ਅਸਲ ਗੁੱਝੇ ਫਿਰ ਰਹਿੰਦੇ ਨਾ !
ਗਿੱਦੜਾਂ ਦੇ ਵਾਂਗਰ ਫਿਰਦੇ ਝਾੜਾਂ ਵਿਚ ਸਹਿੰਦੇ ਨਾ ।
ਬੁੱਕਦੇ ਰਣ-ਭੂਮੀ ਅੰਦਰ ਲੁੱਕ ਕੇ ਇਹ ਬਹਿੰਦੇ ਨਾ ।
ਡਰਦੇ ਨਾ ਸਿੰਘ ਮੌਤ ਤੋਂ ਬਾਲ-ਵਰੇਸ 'ਚ ।
ਇਹ ਤਾਂ ਲੁਟੇਰੇ ਲੱਗਦੇ-------



ਬਸ ਇਹ ਰਾਹੀਆਂ ਦੀ ਬੋਲੀ ਸਿੰਘਾਂ ਦੇ ਸੀਨੇ ਵਿਚ ਗੋਲੀ ਵਾਂਗੂੰ ਲੱਗੀ ਗਿ: ਗਿਆਨ ਸਿੰਘ ਜੀ ਕਹਿੰਦੇ ਨੇ—

ਨਾਮ ਪੰਥ ਪ੍ਰਗਟ ਕਰਤੇ ਇਹ ਬੋਲੀ ਇਮ ਲੱਗੀ ਇਨੈ ।
ਜਯੋਂ ਬਦੂੰਖ ਕੀ ਗੋਲੀ ਧਸ ਹੈਂ ਤਾਰ ਫਿਰਤ ਸਾਬੂਨ ਖਿਨੈ ।

ਦੋਵੇਂ ਸਿੰਘ ਫੱਟੜ ਸ਼ੇਰ ਵਾਂਗੂੰ ਤੜਫ ਉੱਠੇ, ਕਲਾਸਵਾਲੀਆ ਗਿ: ਕਰਤਾਰ ਸਿੰਘ ਕਹਿੰਦਾ ਹੈ—

*ਲੱਗਾ ਜ਼ਖ਼ਮ ਤਲਵਾਰ ਦਾ ਮਿਟ ਜਾਂਦਾ, ਰਾਜ਼ੀ ਬੋਲੀਆਂ ਦੇ ਹੁੰਦੇ ਫੱਟ ਨਾਹੀਂ।*
*ਸਿੰਘ ਹੋ ਕੇ ਗੱਜਦੇ ਵਿੱਚ ਜੰਗਾਂ, ਮਰਨ ਤੀਕ ਸਦਾਂਵਦੇ ਘੱਟ ਨਾਹੀਂ।*
*ਭਾਵੇਂ ਖਾਣ ਨੂੰ ਮਿਲੇ ਨਾ ਰੱਜ ਰੋਟੀ, ਛੱਡ ਆਕੜਾਂ ਬੈਠ ਦੇ ਜੱਟ ਨਾਹੀਂ।*

ਸੋ ਇਕ ਮਜ਼ਬੀ ਸਿੰਘ ਤੇ ਦੂਸਰਾ ਜੱਟਾਂ ਦਾ ਪੁੱਤ ਸ਼ਹੀਦੀ ਪਾਉਣ ਲਈ ਪ੍ਰਣ ਇਉਂ ਕਰਦੇ ਨੇ—

1 ਬੋਲੀ ਰਾਹੀ ਦੀ ਕਲੇਜੇ ਗਈ ਲੱਗ ਜੀ ।
ਜਾਵੋ ਪੈਗੀ ਹੈ ਬਰੂਦ ਉੱਤੇ ਅੱਗ ਜੀ ।
ਤਾਨ੍ਹੇ ਮਾਰਦਾ ਅਸਾਂ ਨੂੰ ਸਾਰਾ ਜੱਗ ਜੀ,
ਇਹ ਗੱਲ ਨੂੰ ਵਿਆਉਣ ਚੱਲੀਏ ।
ਗਰਜਾ ਸਿੰਘਾ ਜੇ ਜੀਉਂਦੀ ਸਿੱਖੀ ਰੱਖਣੀ, ਸ਼ਹੀਦੀ ਆਪਾਂ ਪਾ ਚਲੀਏ !

2 ਬੋਤਾ ਸਿੰਘਾ ਗੱਲ ਤੇਰੀ ਭਾਈ ਠੀਕ ਹੈ ।
ਮੌਤ ਅਰਸਾਂ 'ਚੋਂ ਸਾਨੂੰ ਰਹੀ ਉਡੀਕ ਹੈ ।
ਸਮਾਂ ਆਣ ਪੁੱਜਾ ਅਸਾਂ ਦਾ ਨਜ਼ੀਕ ਹੈ,
ਖ਼ਾਲਸੇ ਮੈਦਾਨ ਬੁੱਕਣੇ ।
ਦੱਸ ਚੱਲੀਏ ਜ਼ਕਰੀਆ ਖਾਨ ਨੂੰ, ਸਿੰਘ ਨਹੀਂ ਮੁਕਾਇਆ ਮੁੱਕਣੇ ।

3 ਸ਼ਹੀਦੀ ਪੰਜਵੇਂ ਗੁਰੂ ਨੇ ਜਦੋਂ ਪਾਈ ਸੀ ।
ਅੱਤ ਮੁਗ਼ਲਾਂ ਨੇ ਉਦੋਂ ਬੜੀ ਚਾਈ ਸੀ ।
ਛੇਵੇਂ ਪਾਤਸ਼ਾਹ ਨੇ ਤੇਗ਼ ਖੜਕਾਈ ਸੀ,
ਆਪਾ ਨਾ ਭੁਲਾ ਚੱਲੀਏ,
ਗਰਜਾ ਸਿੰਘਾ---------!

4 ਬਾਜਾਂ ਵਾਲੇ ਨੇ ਬਨਸ ਸਾਰਾ ਵਾਰਿਆ ।
ਜਦੋਂ ਨਿੱਕਿਆਂ ਨੂੰ ਨੀਹਾਂ 'ਚ ਖਲ੍ਹਾਰਿਆ ।

ਉਹਨਾਂ ਜ਼ਾਲਮਾਂ ਨੂੰ ਇਸ ਤਰ੍ਹਾਂ ਵੰਗਾਰਿਆ,
ਸਿੰਘ ਨਹੀਂ ਝੁਕਾਇਆ ਝੁਕਣੇ ।
ਦੱਸ ਚੱਲੀਏ---------।

5 ਝੰਡਾ ਕੇਸਰੀ ਸੜਕ ਉੱਤੇ ਗੱਡੀਏ ।
ਸਿੱਖ ਰਾਜ ਦੇ ਜੈਕਾਰੇ ਉੱਚੀ ਛੱਡੀਏ ।
ਜਿਹੜਾ ਅੜੀ ਕਰੇ ਫੜ ਉਹਨੂੰ ਵੱਢੀਏ,
ਤੇ ਟੈਕਸ ਗਰਾਹ ਚੱਲੀਏ ।
ਗਰਜਾ ਸਿੰਘਾ--------!

6 ਨੂਰ ਦੀਨ ਦੀ ਸਰਾਂ ਨੂੰ ਆਪਾਂ ਚੱਲੀਏ ।
ਆਉਂਦੇ ਜਾਂਦੇ ਰਾਹੀਆਂ ਨੂੰ ਉਥੇ ਠੱਲ੍ਹੀਏ ।
ਸੂਬੇ ਖਾਨ ਨੂੰ ਸੁਨੇਹਾ ਲੌਰ ਘੱਲੀਏ,
ਸਿੰਘ ਨਹੀਂ ਨਿਸ਼ਾਨੋਂ ਉੱਕਣੇ ।
ਦੱਸ ਚੱਲੀਏ----------।

7 ਟੱਬੇ ਵੱਢ ਲਏ ਜੰਡਾਂ ਦੇ ਨਾਲੋਂ ਚੰਗੇ ਜੀ ।
ਬੀਰ ਰਸ 'ਚ ਤੁਰੇ ਨੇ ਦੋਵੇਂ ਰੰਗੇ ਜੀ ।
ਵੇਖ ਸ਼ਮ੍ਹਾ ਤਾਈ ਹੱਸਦੇ ਪਤੰਗੇ ਜੀ,
ਜ਼ਿੰਦਗੀ ਘੁਮਾ ਚੱਲੀਏ ।
ਗਰਜਾ ਸਿੰਘਾ----------!

8 ਜੋਸ਼ ਆ ਗਿਆ ਹੈ ਸੂਰਮੇ ਨਿਹੰਗਾਂ ਨੂੰ ।
ਸ਼ਮ੍ਹਾ ਵੇਖ ਖੁਸ਼ੀ ਚੜ੍ਹਗੀ ਪਤੰਗਾਂ ਨੂੰ ।
ਲਿਖੂ 'ਕਵੀ ਜਰਨੈਲ' ਪ੍ਰਸੰਗਾਂ ਨੂੰ,
ਜਿਨ੍ਹਾਂ ਨੇ ਧਿਆਸ ਪੁੱਛਣੇ ।
ਦੱਸ ਚੱਲੀਏ----------।

ਦੋਵਾਂ ਮਰਦਾਂ ਨੇ ਸਲਾਹ ਕੀਤੀ ਕਿ ਖਾਨ ਬਹਾਦਰ ਜ਼ਕਰੀਆ ਖਾਨ ਨੂੰ ਦੱਸ ਦੇਣਾ ਚਾਹੀਦਾ ਕਿ ਅਜੇ ਖ਼ਾਲਸਾ ਜੀਉਂਦਾ ਨਹੀਂ, ਬਲਕਿ ਇਥੇ ਖ਼ਾਲਸੇ ਦਾ ਰਾਜ ਹੈ । ਗਿ: ਗਿਆਨ ਸਿੰਘ ਜੀ ਲਿਖਦੇ ਹਨ ਨੇ—

ਪ੍ਰਗਟ ਹੋਨ ਹੇਤ ਵਹਿ ਦੋਨੋਂ ਰਸਤੇ ਊਪਰ ਜਾਇ ਬਹੈਂ।
ਨੂਰ ਦੀਨ ਕੀ ਨਿਕਟ ਸਰਾਂ ਕੇ ਰੋਕੀ ਸ਼ਾਹੀ ਸੜਕ ਚਹੈਂ।

ਸਿੰਘਾਂ ਨੇ ਸੜਕ ਰੋਕ ਲਈ ਲੱਗੇ ਟੈਕਸ ਲੈਣ । ਏਨੇ ਚਿਰ ਨੂੰ ਦਿੱਲੀ ਤੋਂ



ਤੁਰਿਆ ਸ਼ਾਹੀ ਬੰਦਿਆਂ ਦਾ ਕਾਫ਼ਲਾ ਪੁੱਜਾ । ਸਿੰਘਾਂ ਨੇ ਟੈਕਸ ਲਿਆ ਨਾਲੇ ਸੂਬੇ ਲਾਹੌਰ ਨੂੰ ਚਿੱਠੀ ਲਿਖੀ, ਜਿਸ ਦਾ ਵੇਰਵਾ ਗਿ: ਗਿਆਨ ਸਿੰਘ ਲਿਖਦਾ ਹੈ—

ਚਿੱਠੀ ਸੁਨਹੋਂ ਖਾਨੂ ਕੋਤਾ।
ਆਨਾ ਗੱਡਾ ਪੈਸਾ ਖੋਤਾ।
ਏਹੁ ਜਕਾਤ ਲੇਤ ਸਿੰਘ ਬੋਤਾ।
ਹੱਥ ਮੈਂ ਰਾਖਤ ਸੋਟਾ ਮੋਟਾ।
ਤੇਰਾ ਅਕਬਤ ਕਰਹੈਂ ਖੋਟਾ।
ਮੇਰਾ ਕਹੀਂ ਸਨੇਹਾ ਜਾਇ।
ਭਾਬੀ ਖਾਨੋਂ ਨੂੰ ਸਮਝਾਇ।
ਤੇਰਾ ਯਾਰ ਸਿੰਘ ਜੋ ਬੋਤਾ।
ਤੈਨੂੰ ਰਹਿਆ ਉਡੀਕ ਖੜੋਤਾ।
ਆਇ ਸਰਾਇ ਨੂਰ ਦੀ ਪਾਸ।
ਤੂੰ ਜੋਤਾ ਲਗਵਾ ਲੈ ਖਾਸ।

ਇਹ ਚਿੱਠੀ ਸ਼ਾਇਦ ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ ਨੇ ਸੂਬੇ ਨੂੰ ਗੁੱਸਾ ਚੜ੍ਹਾਉਣ ਵਾਸਤੇ ਲਿਖੀ ਤੇ ਇਸ ਕਾਫ਼ਲੇ ਨੇ ਜਾ ਕੇ, ਜਿਵੇਂ ਜ਼ਕਰੀਆ ਖਾਨ ਨੂੰ ਦੱਸਿਆ, ਉਸ ਵੇਲੇ ਦਾ ਵੇਰਵਾ ਇਉਂ ਲਿਖਿਆ ਹੈ—

## (ਲਹਿਰੀਆ ਛੰਦ)

1 ਜਾ ਕੇ ਜ਼ਕਰੀਆ ਖਾਨ ਕੋਲ ਰਾਹੀਆਂ ਨੇ,
ਉੱਚੀ ਉੱਚੀ ਕੂਕ ਦਿੱਤੀਆਂ ਦੁਹਾਈਆਂ ਨੇ,
ਸਿੰਘਾਂ ਰਸਤੇ 'ਚ ਚੌਕੀਆਂ ਬਿਠਾਈਆਂ ਨੇ,
ਅੱਗੋਂ ਬੋਲ ਕੇ ਕਸੂਤਾ ਸਾਡੇ ਗਲ ਪੈਂਦੇ ਐ ।
ਸਿੰਘ ਆਉਂਦੇ ਜਾਂਦੇ ਰਾਹੀਆਂ ਤੋਂ ਵਸੂਲ ਲੈਂਦੇ ਐ ।

2 ਨੂਰ ਦੀਨ ਦੀ ਸਰਾਂ ਨੂੰ ਬੈਠੇ ਮੱਲ ਕੇ,
ਆਉਂਦੇ ਜਾਂਦੇ ਰਾਹੀਆਂ ਨੂੰ ਉਥੇ ਠੱਲ੍ਹ ਕੇ,
ਗੱਲ ਦੱਸਿਓ ਲਹੌਰ ਸੱਚੀ ਚੱਲ ਕੇ,
ਬੋਲ ਬੋਲਦੇ ਨੇ ਉਹ ਤਾਂ ਖਾਨ ਜੀ ਟਿਕਾਣੇ ਦਾ ।
ਇਕ ਮਜ਼ਬੀ ਤੇ ਦੂਜਾ ਜੱਟ ਜੇ ਭੜਾਣੇ ਦਾ ।

3 ਝੰਡਾ ਕੇਸਰੀ ਸੜਕ 'ਤੇ ਝੁਲਾਇਆ ਜੇ,
ਰਾਜ ਖ਼ਾਲਸੇ ਦਾ ਕਹਿੰਦੇ ਹੁਣ ਆਇਆ ਜੇ,
ਜਿਹੜਾ ਅੜਿਆ ਉਹਨਾਂ ਨੇ ਚੁੱਕ ਢਾਇਆ ਜੇ,
ਬੜੇ ਤਕੜੇ ਨਾ ਆਪ ਉਹ ਕਿਸੇ ਤੋਂ ਡਰਿੰਦੇ ਐ ।
ਸਿੰਘ ਆਉਂਦੇ ਜਾਂਦੇ--------|

4 ਮੁੱਛਾਂ ਕੁੰਢੀਆਂ ਤੇ ਨੇਤਰਾਂ 'ਚ ਲਾਲੀ ਏ,
ਉਹਨਾਂ ਜੋਧਿਆਂ ਦੀ ਚੜ੍ਹਤ ਨਿਰਾਲੀ ਏ,
ਫੌਜ ਬੜੀ ਸੋਹਣੀ ਫੱਬਦੀ ਅਕਾਲੀ ਏ,
ਰੋਬ੍ਹ ਝੱਲਿਆ ਨਹੀਂ ਜਾਂਦਾ ਸਾਥੋਂ ਨੀਲੇ ਬਾਣੇ ਦਾ ।
ਇਕ ਮਜ਼ਬੀ-----------|

5 ਦਿੰਦੇ ਲੰਘਣ ਨਾ ਸੁੱਕਾ ਘੋੜੇ ਬੋਤੇ ਨੂੰ,
ਆਨਾ ਗੱਡੇ ਨੂੰ ਤੇ ਟਕਾ ਲਾਇਆ ਖੋਤੇ ਨੂੰ,
ਉਹ ਤਾਂ ਬਖਸ਼ਦੇ ਨਾ ਦਾਦੇ ਅਤੇ ਪੋਤੇ ਨੂੰ,
ਸਾਨੂੰ ਜਾਪਦੇ ਮੁਗ਼ਲ ਫੌਜ ਨਾਲ ਖਹਿੰਦੇ ਐ ।
ਸਿੰਘ ਆਉਂਦੇ ਜਾਂਦੇ--------|

6 ਗਲ ਗਾਤਰੇ ਹੱਥਾਂ 'ਚ ਸੋਟੇ ਫੜੇ ਐ,
ਦੋਹੀਂ ਪਾਸੀਂ ਉਹ ਸੜਕ ਮੱਲ ਖੜ੍ਹੇ ਐ,
ਉਹਨਾਂ ਅੱਗੇ ਨਾ ਹਜ਼ਾਰਾਂ ਲੋਕ ਅੜੇ ਐ,
ਸਾਹ ਸੁੱਕ ਜਾਂਦਾ ਵੇਖ ਮੁਗ਼ਲਾਂ ਦੇ ਢਾਣੇ ਦਾ ।
ਇਕ ਮਜ਼ਬੀ-----------|

7 ਬੋਤਾ ਸਿੰਘ ਨਾਮ ਆਪਣਾ ਉਹ ਦੱਸਦਾ,
ਕਹਿੰਦਾ ਮੈਂ ਵੀ ਹਾਂ ਭੜਾਣੇ ਪਿੰਡ ਵੱਸਦਾ,
ਗੱਲ ਕਰਕੇ ਕਸੂਤੀ ਪਿੱਛੋਂ ਹੱਸਦਾ,
ਤੇਰੀ ਭੈਣ ਤਾਈਂ ਉਹ ਤਾਂ ਭਰਜਾਈ ਕਹਿੰਦੇ ਐ ।
ਸਿੰਘ ਆਉਂਦੇ ਜਾਂਦੇ--------|

8 ਗੱਲ ਸੱਚੀ 'ਜਰਨੈਲ ਸਿੰਘ' ਕਹਿ ਗਿਆ,
ਜਿਹੜਾ ਆਖਦਾ ਸੀ ਸਿੰਘ ਕੋਈ ਨਾ ਰਹਿ ਗਿਆ,
ਨਾਮ ਸੁਣ ਕੇ ਸਿੰਘਾਂ ਦਾ ਸੋਚੀਂ ਪੈ ਗਿਆ,
ਕਹਿੰਦਾ ਕਰੋ ਪ੍ਰਬੰਧ ਵਿਗੜੇ ਹੋਏ ਤਾਣੇ ਦਾ ।
ਇਕ ਮਜ਼ਬੀ-----------|



ਚਿੱਠੀ ਪੜ੍ਹੀ ਜ਼ਕਰੀਆ ਖਾਨ ਨੇ ਤੇ ਪਾਰੇ ਵਾਂਗੂੰ ਤੜਫ ਉੱਠਿਆ—

*ਇਹ ਚਿੱਠੀ ਪੜ੍ਹ ਖਾਨੂ ਨਾਜ਼ਮ ਜਲ ਬਲ ਕੋਪ ਅੰਗਾਰ ਭਯੋ ।*
*ਪਠਿਓ ਜਲਾਲ ਦੀਨ ਫੌਜਦਾਰੈਂ ਸੌ ਅਸਵਾਰ ਜਰਾਰ ਦਯੋ ।*

ਚੋਣਵਾਂ ਸੌ ਅਸਵਾਰ ਲੈ ਕੇ ਜਲਾਲ ਦੀਨ ਤਰਨ ਤਾਰਨੀ ਚੜ੍ਹਿਆ ਤੇ ਰਾਤੋ-ਰਾਤੀ ਨੂਰ ਦੀਨ ਦੀ ਸਰਾਂ ਨੂੰ ਘੇਰਾ ਪਾ ਲਿਆ । ਏਧਰ ਸਿੰਘ ਅੰਮ੍ਰਿਤ ਵੇਲੇ ਉੱਠੇ ਨਿੱਤਨੇਮ ਕੀਤਾ, ਅਰਦਾਸ ਕੀਤੀ; ਚਾਰ-ਚੁਫੇਰੇ ਵੇਖਿਆ ਤਾਂ ਤੁਰਕ ਫੌਜਾਂ ਦਾ ਘੇਰਾ ਪੈ ਚੁੱਕਾ ਹੈ ।

ਗਿ: ਗਿਆਨ ਸਿੰਘ ਜੀ ਲਿਖਦੇ ਨੇ—

*ਫੌਜ ਆਈ ਪਿਖ ਸੁਨ, ਸਿੰਘਨ ਕੋ ਲਾਲੀ ਚੜ੍ਹ ਗਈ ਹੌਂਲਾ ਸੈਂ ।*
*ਫਤੇ ਉਚਾਰ ਪਰਚਾਰ ਅਰਿਨ ਕੋ ਕੇਹਰ ਜਯੋਂ ਭਬਕਾਰ ਖੜ੍ਹੇ ।*

ਆਈ ਫੌਜ ਨੂੰ ਵੇਖ ਕੇ ਸਿੰਘਾਂ ਨੇ ਜੈਕਾਰੇ ਛੱਡੇ ਤੇ ਤਿਆਰੀ ਕੀਤੀ ਉਧਰ ਭਾਰੀ ਫੌਜ ਦੇ ਮਾਣ ਵਿਚ ਨੂਰ ਦੀਨ, ਸਿੰਘਾਂ ਨੂੰ ਆਪਾ ਪੇਸ਼ ਕਰ ਦੇਣ ਲਈ ਇਉਂ ਕਹਿੰਦਾ ਹੈ—

*ਤੁਰਕਨ ਕੇ ਸਰਦਾਰ ਕਹਯੋ ਤਬ ਸੁਨੋ ਸਿੰਘੋ ਤੁਮ ਗੁਰੂ ਪਜਾਰੇ ।*
*ਲਰ ਕਰ ਦੇਹੁ ਨ ਜਾਨ ਅਜਾਈਂ ਮਾਨੁਖ ਜਨਮ ਦੁਲੱਭ ਏਹੈਂ ।*
*ਚਲੋ ਸੰਗ ਮਮ ਨਾਜ਼ਮ ਕੇ ਢਿਗ ਜਾਨ ਤੁਮਾਰੀ ਬਖਸ਼ੈ ਹੈਂ ।*

**(ਤਰਜ)**

1 ਜਲਾਲ ਦੀਨ ਨੇ ਫੌਜ ਲੈ ਸਿੰਘਾਂ ਨੂੰ ਘੇਰਾ ਪਾਇ ਕੇ ।
ਐਲੀ ਦਾ ਨਾਹਰਾ ਮਾਰ ਕੇ ਗਰਜਿਆ ਹੈ ਇੰਜ ਭਬਕਾਇ ਕੇ ।
ਮੈਂ ਚਾਰ-ਚੁਫੇਰਾ ਮੱਲਿਆ ਬ੍ਹਾਵਾਂ ਦੀ ਤਣ ਕੇ ਬੋਰ ਨੂੰ ।
ਮੈਂ ਜੀਂਦੇ ਫੜਕੇ ਤੁਸਾਂ ਨੂੰ ਖੜਨਾ ਹੈ ਸ਼ਹਿਰ ਲਹੌਰ ਨੂੰ ।

2 ਮੇਰੀ ਫੌਜ ਬੇਅੰਤ ਹੈ, ਤੁਸੀ ਤਾਂ ਦੋ ਇਨਸਾਨ ਹੋ ।
ਕਰ ਬ੍ਹਾਵਾਂ ਖੜ੍ਹੀਆਂ ਪੇਸ਼ ਹੋ ਚਾਹੁੰਦੇ ਜੇ ਅਮਨ-ਅਮਾਨ ਹੋ ।
ਕੀ ਖੱਟਿਆ ਤੁਹਾਡੇ ਵੱਡਿਆਂ ਸਾਡੇ ਨਾ ਰੱਖ ਕੇ ਖੌਰ ਨੂੰ ।
ਮੈਂ ਜੀਂਦੇ------------|

3 ਮੈਂ ਹੁਕਮ ਜ਼ਕਰੀਆ ਖਾਨ ਦਾ ਤੁਹਾਨੂੰ ਹੈ ਆ ਕੇ ਦੱਸਿਆ ।
ਵਾਹ ਲਾ ਲਓ ਜਿੰਨੀ ਲੱਗਦੀ ਜਾਣਾ ਨਹੀਂ ਤੁਹਾਥੋਂ ਨੱਸਿਆ ।
ਸਿੱਖੀ ਦੇ ਫੁੱਲੋ ਤੁਸਾਂ 'ਤੇ, ਗੂੰਜਣ ਨਹੀਂ ਦੇਣਾ ਭੌਰ ਨੂੰ ।
ਮੈਂ ਜੀਂਦੇ------------|

ਕਿੰਜ ਜੁਰਤ ਤੁਸਾਂ ਦੀ ਪੈ ਗਈ ਮੁਗਲਾਂ ਤੋਂ ਕਰ ਅਗਰੌਣ ਦੀ ।
4 ਕਿੰਜ ਜੁਰਤ ਤੁਸਾਂ ਦੀ ਪੈ ਗਈ ਮੁਗਲਾਂ ਤੋਂ ਕਰ ਅਗਰੌਣ ਦੀ ।
ਦੱਸ ਕਿਸ ਤੋਂ ਲਈ ਪ੍ਰਵਾਨਗੀ ਮਾਝੇ ਵਿਚ ਭੜਥੂ ਪਾਉਣ ਦੀ ।
ਅਸੀਂ ਸ਼ਾਹੀ ਤਖਤ ਲਹੌਰ ਵੱਲ ਝਾਕਣ ਨਹੀਂ ਦੇਣਾ ਔਰ ਨੂੰ ।
ਮੈਂ ਜੀਂਦੇ-------------।

ਕੀ ਸਾਡਾ ਤੁਸਾਂ ਵਗਾੜਨਾ ?
5 ਡੇਲੇ ਤੇ ਪੇਂਜੂ ਖਾਣਿਓ ਕੀ ਸਾਡਾ ਤੁਸਾਂ ਵਗਾੜਨਾ ?
ਅਸੀਂ ਕੱਚੇ ਦੁੰਬੇ ਖਾਜੀਏ ਸਾਡੀ ਰੀਸ ਕਰੇ ਬਘਿਆੜ ਨਾ ।
ਅਸੀਂ ਮਾਰ ਨਿਸ਼ਾਨਾ ਡੇਗੀਏ ਅਰਸੀਂ ਉਡ ਰਹੇ ਜਨੌਰ ਨੂੰ ।
ਮੈਂ ਜੀਂਦੇ-------------।

6 ਸਿੰਘ ਬੋਲੀ ਸੁਣ ਪਠਾਣ ਦੀ ਬਿਜਲੀ ਦੇ ਵਾਂਗੂੰ ਕੜਕ ਪਏ ।
ਜਿਉਂ ਪੈਗੀ ਅੱਗ ਬਰੂਦ ਦੇ ਗੁੱਸੇ ਵਿਚ ਭਾਂਬੜ ਭੜਕ ਪਏ ।
'ਜਰਨੈਲ ਸਿੰਘ' ਹੁਣ ਦੱਸੀਏ ਤੇਗਾਂ ਦੇ ਰਣ ਵਿਚ ਜੌਹਰ ਨੂੰ ।
ਮੈਂ ਜੀਂਦੇ-------------।

ਕਿਹਾ ਸੀ, ਬੋਤਾ ਸਿੰਘ ਅਤੇ ਗਰਜਾ ਸਿੰਘ ਨੇ ਸਾਡੇ ਇਕ ਨਾਲ ਚਾਰ ਲੜਾ ਕੇ ਵੇਖ ਲਵੇ, ਉਹ ਵੀ ਸਿੰਘਾਂ ਨੇ ਮਾਰ ਲਏ ਫਿਰ ਪੰਜ-ਪੰਜ, ਉਹ ਸਿੰਘਾਂ ਨੇ ਮਾਰ ਲਏ । ਗਿ: ਗਿਆਨ ਸਿੰਘ ਜੀ ਕਹਿੰਦੇ ਨੇ—

*ਤੀਨ ਚਾਰ ਫਿਰ ਦਸ ਦਸ ਮੁਸਲੇ, ਫਿਰ ਸਿੰਘਨ ਪਰ ਆਨ ਪਏ।*
*ਫਟੇ ਗਏ ਕਿਤਕ ਕੱਟ ਗਿਰਗੇ ਸਿੰਘਨ ਤੇਗਨ ਸਾਥ ਹਏ।*
*ਤੀਸ ਕੁ ਤੁਰਕ ਗਿਰੇ ਜਬ ਯੌਂਹੀ ਤਬ ਸਭ ਹੀ ਅਤਿ ਕਰੋਧ ਭਰੇ।*
*ਹੱਲਾ ਕਰਕੈ ਏਕੈ ਬਾਰੀ ਸਭ ਸਿੰਘਨ ਪਰ ਧਾਇ ਪਰੈ।*

ਬਹਾਦੁਰ ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ ਕਿਵੇਂ ਜੰਗ ਵਿਚ ਲੜੇ ਇਉਂ ਬਿਆਨ ਕੀਤਾ ਹੈ —

## (ਕਮਾਨੀ ਛੰਦ)

1 ਮਾਰੇ ਦੋਹਾਂ ਧਿਰਾਂ ਲਲਕਾਰੇ ।
ਪੈਗੇ ਇਕ ਦੂਜੇ ਗਲ ਸਾਰੇ ।
ਲੱਗੇ ਲੜ ਲੜ ਹੋਣ ਲੰਗਾਰੇ ।
ਪੇਚੇ ਪਏ ਕਿਰਪਾਨਾਂ ਦੇ,
ਹੋ ਕੇ ਮੂਹਰੇ ਜੁੱਟ ਪਏ ਸੂਰੇ,
ਭਿੜਨ ਰਣ ਵਾਂਗਰ ਸਾਨ੍ਹਾਂ ਦੇ ।


2 ਜਿਹੜੇ ਪਹਿਲੇ ਪੰਜ ਪੰਜ ਆਏ ।
ਔਂਦੇ ਸਾਰ ਸਿੰਘਾਂ ਨੇ ਢਾਏ ।
ਐਸੇ ਕਰੜੇ ਹੱਥ ਵਿਖਾਏ ।
ਡਾਂਗ ਚਲਾ ਕੇ ਗਹਿਰੀ ਨੂੰ,
ਮਜ਼ਬੀ ਜੱਟ ਮਾਰਦੇ ਸੱਟ,
ਧਰਤ 'ਤੇ ਡੇਗਣ ਵੈਰੀ ਨੂੰ ।

3 ਐਸੇ ਦੀਨ ਮਜ਼ਬ ਵਿਚ ਰੰਗੇ ।
ਜੈਸੇ ਸ਼ਮ੍ਹਾਂ 'ਤੇ ਸੜਨ ਪਤੰਗੇ ।
ਤੇਗਾਂ ਨੱਚ ਪੀਆਂ ਧੜ ਨੰਗੇ ।
ਲੱਥਗੇ ਘਾਣ ਜਵਾਨਾਂ ਦੇ,
ਹੋ ਕੇ ਮੂਹਰੇ-------।

4 ਪਹਿਲੀ ਗਈ ਜਾ ਧਰਤ ਮਧੋਲੀ ।
ਆਗੀ ਫੇਰ ਦੂਸਰੀ ਟੋਲੀ ।
ਉਹ ਵੀ ਪਕੜ ਸਿੰਘਾਂ ਨੇ ਰੋਲੀ ।
ਕਾਲ ਭਰੇ ਪਿਆ ਡੈਰੀ ਨੂੰ,
ਮਜਬੀ ਜੱਟ------।

5 ਟੋਲੇ ਤਿੰਨ ਚਾਰ ਇੰਜ ਉੱਠੇ ।
ਸਿੰਘਾਂ ਕਰਕੇ ਸੁੱਟਤੇ ਪੁੱਠੇ ।
ਲਾਤੀ ਫੌਜ ਤੁਰਕ ਦੀ ਗੁੱਠੇ ।
ਜੇਤੂ ਸਿੰਘ ਮੈਦਾਨਾਂ ਦੇ,
ਹੋ ਕੇ ਮੂਹਰੇ---------।

6 ਸਿਰ 'ਤੇ ਮੌਤ ਖੜ੍ਹੀ ਲਲਕਾਰੇ ।
ਸਿੰਘਾਂ ਦਿਨੇ ਵਿਖਾਤੇ ਤਾਰੇ ।
ਆ ਕੇ ਤੁਰਕ ਘਾਬਰੇ ਸਾਰੇ ।
ਦੌੜਨ ਪਿਛਲੇ ਪੈਰੀਂ ਨੂੰ,
ਮਜ਼ਬੀ ਜੱਟ-------।

7 ਆਖਰ ਕੀਤੇ ਪਰਨ ਭੁਲਾ ਕੇ ।
ਵੈਰੀ ਪਏ ਚੁਫੇਰਿਉਂ ਧਾਕੇ ।
ਵਰ੍ਹਦੀ ਤੇਗ ਢਾਲ 'ਤੇ ਆ ਕੇ ।
ਪੈਣ ਜਿਉਂ ਵਾਰ ਵਦਾਨਾ ਦੇ,
ਹੋ ਕੇ ਮੂਹਰੇ---------।

8 ਫੱਟੇ ਆਪ ਕਈਆਂ ਨੂੰ ਫੱਟ ਕੇ ।
ਆਖਰ ਪੁਰਜਾ ਪੁਰਜਾ ਕੱਟ ਕੇ ।
ਤੁਰਗੇ ਜੱਸ ਦੁਨੀਆ 'ਚੋਂ ਖੱਟ ਕੇ ।
ਸ਼ਾਇਰ ਲਿਖਣਗੇ ਸ਼ਾਇਰੀ ਨੂੰ,
ਮਜ਼ਬੀ ਜੱਟ---------।

ਆਖਰ ਸਿੰਘ ਪੁਰਜਾ-ਪੁਰਜਾ ਕੱਟ ਮਰੇ ਅਤੇ ਆਪਣੀ ਸ਼ਹਾਦਤ ਦੇ ਕੇ ਸਿੱਖ ਕੌਮ ਦਾ ਖ਼ੂਨ ਗਰਮਾ ਗਏ ।

ਗਿ: ਗਿਆਨ ਸਿੰਘ ਜੀ ਲਿਖਦੇ ਨੇ–

ਬੋਤਾ ਸਿੰਘ ਕੀ ਕਥਾ ਪਰੇਮ ਸੈਂ ਜੋ ਸਿੱਖ ਪੜ੍ਹੈ ਸੁਨੈ ਮੰਨਦੈ।
ਸਿੱਖੀ ਸਿਦਕ ਨਿਭੈ ਸੰਗ ਸੁ੍ਆਸਨ ਅੰਤ ਪਰਮਪਦ ਲਹਿ ਤਨਦੈ ॥੧੬॥
ਦੋਹਰਾ:–ਸਤ੍ਹਾਂ ਸੈ ਛੈਆਨਵੇਂ ਭਈ ਗਾਥ ਇਹ ਸਾਰਿ।
ਧਜਾਇ ਕਰਜੋ ਬਿਸਰਾਮ ਅਥ ਗੁਰ ਪਦ ਪਦਮ ਜੁਹਾਰ ॥੧੭॥





## ਸਾਕਾ ਗੰਗਸਰ ਜੈਤੋ

ਜਦੋਂ 1924 ਵੀਰਵਾਰ 21 ਫਰਵਰੀ ਨੂੰ ਅੰਗਰੇਜ਼ ਹਾਕਮ ਮਿ: ਵਿਲਸਨ ਜਾਨਸਟਨ ਦੇ ਹੁਕਮ ਨਾਲ ਸ਼ਹੀਦੀ ਜਥੇ 'ਤੇ ਗੋਲੀ ਚਲਾ ਦਿੱਤੀ:-

### (ਗੱਡੀ)

ਸੰਨ ਉੱਨ੍ਹੀ ਸੌ ਚੌਵੀ ਦੀ ਘਟਨਾ, ਦਿਨ ਹੈ ਸੀ ਵੀਰਵਾਰ ਦਾ ।
ਦੋ ਵੱਜ ਕੇ ਮਿੰਟ ਹੋਏ ਚਾਲ੍ਹੀ, ਛੱਡ ਤੇ ਜੈਕਾਰੇ ਜੋਧਿਆਂ ।
ਸ਼ਾਂਤ ਰਹਿਣ ਦਾ ਹੁਕਮ ਹੈ ਕੀਤਾ, ਜਥੇਦਾਰ ਸਾਰਿਆਂ ਨੂੰ ।
ਬਾਜਾਂ ਵਾਲੇ ਦੀ ਗੋਦ ਵਿਚ ਜਾਣਾ, ਤਲੀ ਉੱਤੇ ਜਾਨ ਰੱਖ ਕੇ ।
ਪੱਗਾਂ ਨੀਲੀਆਂ ਕੇਸਰੀ ਬਾਣੇ, ਚਿਹਰਿਆਂ 'ਤੇ ਨੂਰ ਡਲ੍ਹਕੇ ।
ਘੜੀ ਪਲਾਂ ਦੇ ਪ੍ਰਾਹੁਣੇ ਸਾਰੇ, ਸਿਰਾਂ ਉੱਤੇ ਮੌਤ ਕੂਕਦੀ ।
ਗੁਰੂ-ਘਰ ਨੂੰ ਵਧੇ ਜਾਂ ਜੋਧੇ, ਗੋਰਿਆਂ ਨੂੰ ਅੱਗ ਲੱਗ ਗਈ ।
ਇੱਕੋ ਵਾਰ ਜਾਂ ਇਸ਼ਾਰਾ ਕੀਤਾ, ਮੀਂਹ ਵਾਂਗੂ ਗੋਲੀ ਵਰ ਪਈ ।
ਲੈ ਗਈ ਵਿੰਨ੍ਹ ਕੇ ਕਈਆਂ ਦੇ ਸੀਨੇ, ਧਰਤੀ 'ਤੇ ਜਾਣ ਡਿੱਗਦੇ ।
ਜੈਸੇ ਸ਼ਮ੍ਹਾਂ ਦੇ ਉੱਤੇ ਪ੍ਰਵਾਨੇ, ਸੜ ਸੜ ਹੋਗੇ ਢੇਰੀਆਂ ।
ਪਾਟ ਗਿਆ ਸੀ ਅੰਬਰ ਦਾ ਸੀਨਾ, ਧਰਤੀ ਨੇ ਧਾਈ ਮਾਰੀਆਂ ।
ਦੁੱਧ ਚੁੰਘ ਦੇ ਮਾਸੂਮ ਗਏ ਮਾਰੇ, ਡੋਲੀਆਂ ਨਾ ਸਿੱਖ ਬੀਬੀਆਂ ।
ਸਿੰਘ ਚਾਰ ਸੌ ਸ਼ਹੀਦੀਆਂ ਪਾ ਗਏ, ਛਾਤੀਆਂ 'ਚ ਖਾ ਕੇ ਗੋਲੀਆਂ ।
ਬਾਕੀ ਤਿੰਨ ਸੌ ਬਚੇ ਸੀ ਜਿਹੜੇ, ਅੱਗੇ ਵੱਲ ਜਾਣ ਵਧ ਦੇ ।
ਸਿੱਧੇ ਪਹੁੰਚ ਗਏ ਗੁਰੂ-ਘਰ ਜਾ ਕੇ, ਲਾ ਕੇ ਬੈਠ ਗਏ ਸਮਾਧੀਆਂ ।
ਫੇਰ ਫੌਜ ਦੇ ਵਧੇ ਕੁਝ ਦਸਤੇ, ਸਿੰਘਾਂ 'ਤੇ ਵਰ੍ਹਾਈਆਂ ਲਾਠੀਆਂ ।
ਕੁੱਟ-ਕੁੱਟ ਕੇ ਬੇਹੋਸ਼ ਕੀਤੇ ਸਾਰੇ, ਧਰਤੀ 'ਤੇ ਪਏ ਸਹਿਕਦੇ ।
ਬ੍ਹਾਵਾਂ ਟੁੱਟੀਆਂ ਕਈਆਂ ਦੇ ਸਿਰ ਪਾਟੇ,
ਪਾਪ ਵਾਲੀ ਹੱਦ ਮੁੱਕ ਗਈ, ਫੇਰ ਪਾਪੀਆਂ ਲਿਆਂਦੇ ਘੋੜੇ,
ਹਿੱਕਾਂ 'ਤੇ ਦੁੜਾਉਣ ਲੱਗ ਪਏ, ਜਦੋਂ ਸੁਣੀਆਂ ਜ਼ੁਲਮ ਦੀਆਂ ਖ਼ਬਰਾਂ,
ਥਰ-ਥਰ ਦੇਸ਼ ਕੰਬਿਆ,
ਸੱਜਣਾ ਸੱਜਣਾ, ਜੀਉਂਦੀ ਜਾਨੇ ਖ਼ਾਲਸੇ ਨੇ ਸਦਾ ਗੱਜਣਾ ।

# ਦੁਨੀਆ 'ਤੇ ਮੇਲਾ ਬੰਦੇ ਘੜੀ ਪਲ ਦਾ

## (ਡਿਉੜ ਛੰਦ)

1 ਜੱਗ ਵਿਚ ਆਇਓਂ ਨਾਮ ਦੇ ਧਿਆਉਣ ਨੂੰ ਬੰਦਿਆ ਨਕਾਰਿਆ !
ਭੁੱਲ ਗਿਆ ਰੱਬ ਜ਼ਿੰਦਗੀ ਦੇ ਰੌਣ ਨੂੰ ਫਿਰੇ ਹੰਕਾਰਿਆ ।
ਸਭਨਾਂ 'ਤੇ ਉਸ ਦਾ ਹੁਕਮ ਚੱਲਦਾ, ਜੋ ਬੰਦੇ ਨੂੰ ਘੱਲਦਾ ।
ਦੁਨੀਆਂ 'ਤੇ ਮੇਲਾ ਬੰਦੇ ਘੜੀ ਪਲ ਦਾ, ਕੋਈ ਪਤਾ ਨਹੀਂ ਕੱਲ੍ਹ ਦਾ।
2 ਵੱਡੇ-ਵੱਡੇ ਹੋ ਕੇ ਦੁਨੀਆ ਤੋਂ ਤੁਰ ਗਏ, ਬਣੀ ਆਵਾ ਜਾਵੀ ਏ ।
ਪਾਣੀ ਤੇ ਪਤਾਸੇ ਵਾਂਗਰਾਂ ਉਹ ਖੁਰਗੇ, ਟਲਦੀ ਨਾ ਭਾਵੀ ਏ ।
ਜਿਹੜਾ ਬਲ ਰਾਜੇ ਨੂੰ ਪਤਾਲ ਘੱਲਦਾ, ਮਿੰਟਾਂ ਵਿਚ ਛਲ ਦਾ ।
ਦੁਨੀਆਂ--------------।
3 ਬਣੀ ਪੰਜਾਂ ਤੱਤਾਂ ਦੀ ਬਣੌਂਤ ਤੇਰੀ ਆ, ਫਿਰਦਾ ਤੂੰ ਫੁੱਲਿਆ ।
ਭੰਨ ਦਿੰਦੀ ਧੌਣ ਮੌਤ ਦੀ ਪਸੇਰੀ ਆ, ਲੱਧੀ ਦਿਆ ਦੁੱਲਿਆ ।
ਢਲ ਜੇਂਗਾ ਅੱਗ 'ਤੇ ਜਿਉਂ ਲੋਹਾ ਢਲ ਦਾ, ਤੂੰ ਬਣੇਗਾ ਚੱਲ ਦਾ।
ਦੁਨੀਆਂ--------------।
4 ਬੱਕਰੇ ਨੇ ਮੈਂ ਆਖਿਆ ਜ਼ੁਬਾਨ 'ਚੋਂ, ਵੱਢਤਾ ਕਸਾਈ ਨੇ ।
ਖੱਟ ਲੈ ਕੋਈ ਨੇਕੀ ਬੰਦਿਆ ਜਹਾਨ 'ਚੋਂ, ਸਮਝ ਮੌਤ ਆਈ ਨੇ ।
ਸੁੱਕ ਜਾਣਾ ਮੁੱਢ ਜ਼ਿੰਦਗੀ ਦੀ ਵੱਲ ਦਾ, ਨਾਸ਼ ਹੋ ਜੂ ਫ਼ਲ ਦਾ ।
ਦੁਨੀਆਂ--------------।
5 ਸਾਂਭ-ਸਾਂਭ ਜਿਹੜੇ ਰੱਖ ਦਾ ਸਰੀਰ ਨੂੰ, ਕਿਸੇ ਕੰਮ ਆਉਣਾ ਨਹੀਂ ।
ਮੌਤ ਦੀ ਘਲਾੜੀ ਕੱਢ ਦੂ ਪਨੀਰ ਨੂੰ, ਕਿਸੇ ਨੇ ਛਡਾਉਣਾ ਨਹੀਂ ।
ਲੱਗ ਜਾਂਦਾ ਮੋਢਾ ਜ਼ਿੰਦਗੀ ਦੇ ਮੱਲ ਦਾ, ਕਾਲ ਜਾਂ ਦਬੱਲ ਦਾ ।
ਦੁਨੀਆਂ--------------।
6 ਬਣ ਕੇ ਸ਼ਿਕਾਰੀ ਖੇਡ ਦਾ ਸ਼ਿਕਾਰ ਤੂੰ, ਦਿਲ ਝਾਤੀ ਮਾਰ ਤੂੰ ।
ਹੋਰਨਾਂ ਲਈ ਚੁੱਕੀ ਫਿਰੇਂ ਤਲਵਾਰ ਤੂੰ, ਮੌਤ ਦਾ ਸ਼ਿਕਾਰ ਤੂੰ ।
ਜਮਾਂ ਵਾਲੇ ਤੀਰ ਨੂੰ ਕੋਈ ਨ੍ਹੀ ਠੱਲ੍ਹਦਾ, ਜਾਂਦਾ ਦਿਲ ਸੱਲ ਦਾ ।
ਦੁਨੀਆਂ--------------।
7 ਸੌਖਾ ਨਹੀਓਂ ਬੰਦੇ ਜੰਮਣਾ ਤੇ ਮਰਨਾ, ਦਿਲ 'ਚ ਵਿਚਾਰ ਲੈ ।
ਏਸ ਕੋਲੋਂ ਜੇ ਤੂੰ ਛੁਟਕਾਰਾ ਕਰਨਾ, ਵਾਹਿਗੁਰੂ ਚਿਤਾਰ ਲੈ ।



ਰੱਬ ਏਸ ਬੰਦੇ ਨੂੰ ਕਿਧਰ ਘੱਲਦਾ, ਕੋਈ ਪਤਾ ਨਹੀਂ ਚੱਲ ਦਾ ।
ਦੁਨੀਆਂ--------------।
8 ਦੁਨੀਆ ਦੇ ਜੇਤੂ ਤੁਰੇ ਹੱਥ ਝਾੜ ਕੇ, ਦਾਰਾ ਤੇ ਸਿਕੰਦਰ ।
ਮਾਰਿਆ ਹਰਨਾਕਸ ਨੂੰ ਸੀ ਪੇਟ ਪਾੜ ਕੇ, ਬਾਹਰ ਸੀ ਨਾ ਅੰਦਰ ।
ਉਥੇ ਨਹੀਂ ਸਿਫਾਰਸ਼ ਦਾ ਗੇੜ ਚੱਲਦਾ, ਲੇਖਾ ਗੱਲ ਗੱਲ ਦਾ ।
ਦੁਨੀਆ--------------।
9 ਬਾਰ੍ਹਾਂ ਬਾਰ੍ਹਾਂ ਜੋਜ਼ਨ ਛਤਰ ਝੁੱਲਦਾ, ਜਿਨ੍ਹਾਂ ਦੇ ਸੀ ਸਿਰ ਜਾਂ ।
ਉਸ ਦਾ ਸਰੀਰ ਜੰਗਲਾਂ 'ਚ ਰੁਲਦਾ, ਖਾਧਾ ਨਹੀਂ ਸੀ ਗਿਰਜਾਂ ।
ਹਾਰਿਆ ਨਸੀਬ ਜਦੋਂ ਰਾਜੇ ਨੱਲ ਦਾ, ਫਿਰੇ ਹੱਥ ਮੱਲ ਦਾ ।
ਦੁਨੀਆਂ--------------।
10 ਪਿਛਲਾ ਜੋ ਬੀਜਿਆ ਤੂੰ ਫਿਰੇ ਵੱਢਦਾ, ਅੱਗੇ ਚੰਗਾ ਬੀਜ ਲੈ ।
ਲੈਣੇ-ਦੇਣੇ ਵਾਲਾ ਗੇੜ ਨਹੀਂਉ ਛੱਡ ਦਾ, ਬਦਲ ਨਸੀਬ ਲੈ ।
'ਕਵੀ ਜਰਨੈਲ' ਕੈਸਟਾਂ 'ਚ ਚੱਲਦਾ, ਖੇਡ ਅੰਨ ਜਲ ਦਾ ।
ਦੁਨੀਆਂ--------------।
11 ਮਾਰਿਆ ਤਕੱਬਰੀ ਨੇ ਸੁਲੇਮਾਨ ਸੀ, ਜਾਣੂ ਤੀਨ ਲੋਕ ਦਾ ।
ਅਰਸ਼ਾਂ ਤੋਂ ਡਿੱਗਾ ਫਰਸ਼ਾਂ 'ਤੇ ਆਣ ਸੀ, ਫਿਰੇ ਭੱਠ ਝੋਕ ਦਾ ।
ਪਰੀਆਂ 'ਤੇ ਜੀਹਦਾ ਸੀ ਹੁਕਮ ਚੱਲਦਾ, ਖਾਕ ਵਿੱਚ ਰੱਲ ਦਾ ।
ਦੁਨੀਆਂ--------------।
12 ਖੰਡੇ ਨਾਲੋਂ ਤਿੱਖੀ ਅਤੇ ਵਾਲੋਂ ਨਿੱਕੀ ਹੈ, ਲੰਘੌਣਾ ਵਿਚੋਂ ਗਲੀ ਦੇ ।
ਕੌਡੇ ਕੋਲੋਂ ਜਾਚ ਜਮਦੂਤਾਂ ਸਿੱਖੀ ਹੈ, ਸੁਣੇ ਮੈਂ ਪਾਪੀ ਤਲੀ ਦੇ ।
ਸਿਰ ਜਮਦੂਤਾਂ ਵਾਲਾ ਡੰਡਾ ਚੱਲਦਾ, ਅਧੇੜੂ ਮਾਸ ਖੱਲ ਦਾ ।
ਦੁਨੀਆਂ--------------।
13 ਇਕ ਲੱਖ ਪੂਤ ਸਵਾ ਲੱਖ ਨਾਤੀ ਏ, ਰਿਹਾ ਨਾ ਨਿਸ਼ਾਨ ਸੀ ।
ਜਗਦਾ ਨਾ ਰੌਣ ਘਰ ਦੀਵਾ ਬਾਤੀ ਏ, ਮੁੱਕਾ ਖਾਨ ਦਾਨ ਸੀ ।
ਕਾਲ ਬਲੀ ਜਿਸ ਨੂੰ ਸੁਨੇਹਾ ਘੱਲ ਦਾ, ਮੁੜ ਕੇ ਨਹੀਂ ਟੱਲ ਦਾ ।
ਦੁਨੀਆਂ--------------।
14 ਚਿੱਤਰ ਗੁਪਤ ਦੇਣਗੇ ਗਵਾਹੀਆਂ ਨੂੰ, ਵੇਖੀ ਠੋਕ ਠੋਕ ਉਇ ।
ਕਰਦਾ ਜੋ ਲੁਕ-ਲੁਕ ਕੇ ਕਮਾਈਆਂ ਨੂੰ, ਹੁੰਦਾ ਸਭ ਨੋਟ ਉਇ ।
ਉਥੇ ਲੇਖਾ ਦੇਣਾ ਪੈਂਦਾ ਪੱਲ ਪੱਲ ਦਾ, ਹਿਸਾਬ ਗੱਲ ਗੱਲ ਦਾ ।
ਦੁਨੀਆਂ--------------।

## ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥

### (ਸ਼ੇਅਰ)

ਆਉਣ-ਜਾਣ ਜਹਾਨ ਦੇ ਵਿਚ ਬਣਿਆ,
ਬੰਦਾ ਵਾਂਗ ਮੁਸਾਫਰਾਂ ਦੇ ਉੱਠ ਜਾਂਦਾ ।
ਓਦੋਂ ਜੀਵ ਦੀ ਕੋਈ ਨਹੀਂ ਪੇਸ਼ ਜਾਂਦੀ,
ਜਦੋਂ ਜਗ 'ਚੋਂ ਚੋਗ ਨਿਖੁੱਟ ਜਾਂਦਾ ।
ਸਾਇੰਸ ਦਾਨ ਵੀ ਮੁੜ ਨਹੀਂ ਜੋੜ ਸਕਦੇ,
ਤਾਰਾ ਜ਼ਿੰਦਗੀ ਦਾ ਜਦੋਂ ਟੁੱਟ ਜਾਂਦਾ ।
ਬਾਜ਼ ਮੌਤ ਦਾ ਮਾਰਦਾ ਝਪਟ ਐਸੀ,
ਘੁੱਗੀ ਵਾਂਗ ਮਰੋੜ ਕੇ ਸੁੱਟ ਜਾਂਦਾ ।

### (ਕਵਿਤਾ)

1 ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥
ਗੁਰ ਨਾਨਕ ਫੁਰਮਾਂਵਦੇ ਵਿਚ ਆਸਾ ਦੀ ਵਾਰ ।
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ।
2 ਸ਼ਾਹ ਸਿਕੰਦਰ ਜਹੇ ਵੀ ਗਏ ਦੁਨੀਆਂ ਤੋਂ ਚੱਲ ।
ਸੜ ਕੇ ਹੋ ਗਏ ਖਾਕ ਸੀ ਸੋਨੇ ਦੇ ਮਹੱਲ ।
ਢਾਈ ਲੱਖ ਕਰੀਬ ਸੀ ਰਾਵਣ ਦਾ ਪਰਵਾਰ ।
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ।
3 ਜੇ ਯੂਸਫ ਨੇ ਕਰ ਲਿਆ ਜੋਬਨ ਦਾ ਹੰਕਾਰ ।
ਭਾਈਆਂ ਮੁਸ਼ਕਾਂ ਬੰਨ੍ਹ ਕੇ ਖੂਹ ਵਿਚ ਦਿੱਤਾ ਡਾਰ ।
ਦੋ ਅੱਟੀਆਂ ਮੁੱਲ ਪਿਆ ਸੀ ਵਿਕ ਕੇ ਵਿਚ ਬਜ਼ਾਰ ।
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ।
4 ਵਰ ਵਿਸ਼ਨੂੰ ਤੋਂ ਲੈ ਕੇ ਗਿਆ ਹਰਨਾਕਸ਼ ਆ ।
ਜਲ ਥਲ ਅੰਦਰ ਆਪਣਾ ਰਿਹਾ ਜੋ ਨਾਮ ਜਪਾ ।



ਨਿਕਲ ਕੇ ਤੱਤੇ ਥੰਮ੍ਹ 'ਚੋਂ ਮੌਤ ਪਈ ਲਲਕਾਰ ।
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ।
5 ਮੌਤੋਂ ਬਚਣ ਲਈ ਮਾਰਦਾ ਸਕੇ ਭਾਣਜੇ ਕੰਸ ।
ਅੰਤ ਮੁਕਾਇਆ ਓਸ ਸਕੇ ਭਾਣਜੇ ਬੰਸ ।
ਹਾਰ ਹੋਈ ਸੀ ਪਾਪ ਦੀ ਜਿੱਤ ਗਏ ਕ੍ਰਿਸ਼ਨ ਮੁਰਾਰ ।
ਕਿਸੁ ਨਾਲਿ ਕੀਚੈ ਦੋਸਤੀ-------- ।
6 ਹਾਥੀ ਸੁੱਟਣ ਅਕਾਸ਼ 'ਤੇ ਭੀਮ ਸੈਨ ਜਹੇ ਬੀਰ ।
ਕੈਰਵ ਅੰਨ੍ਹੇ ਹੋਗੇ ਲੈਂਣ ਲੱਗੇ ਜਾ ਚੀਰ ।
ਗਿਰਝਾਂ ਖਾਧਾ ਮਾਸ ਨਾਂ ਦੇਹੀ ਹੋਈ ਖੁਵਾਰ ।
ਕਿਸੁ ਨਾਲਿ ਕੀਚੈ ਦੋਸਤੀ-------।
7 ਪਾਣੀ ਦੇ ਵਿਚ ਬਹਿ ਗਿਆ ਕੱਚ ਦੇ ਮਹਿਲ ਬਣਾ ।
ਓਥੇ ਵੀ ਪੁੱਜ ਸੱਪ ਨੇ ਦਿੱਤਾ ਡੰਗ ਚਲਾ ।
ਲੱਖਾਂ ਏਥੋਂ ਚਲ ਗਏ ਜੀਵਣ ਬਾਜੀਹਾਰ ।
ਕਿਸੁ ਨਾਲਿ ਕੀਚੈ ਦੋਸਤੀ---------।
8 ਨਾਵ ਜਿਨ੍ਹਾਂ ਸੁਲਤਾਨ ਖਾਨ ਹੋਂਦੇ ਡਿੱਠੇ ਖੇਹ ।
ਸਿਰ ਕੱਪ ਵਰਗੇ ਰਾਜਿਆਂ ਅੰਤ ਕਰਾ ਲਿਆ ਥੇਹ ।
ਮਰਦ ਰਸਾਲੂ ਲੈ ਗਿਆ ਧੜ ਤੋਂ ਸੀਸ ਉਤਾਰ ।
ਕਿਸੁ ਨਾਲਿ ਕੀਚੈ ਦੋਸਤੀ---------।
9 ਇਹ ਦੁਨੀਆਂ ਹੈ ਮਤਲਬੀ ਸਭ ਮਤਲਬ ਨੂੰ ਰੋਣ ।
ਆਣ ਬਣੇ ਜਦ ਸੀਸ 'ਤੇ ਸੱਭੇ ਦੁਸ਼ਮਣ ਹੋਣ ।
ਮਾਪੇ ਧੀਆਂ ਪੁੱਤ ਜੋ ਫਿਰ ਨਹੀਂ ਬਣਦੇ ਯਾਰ ।
ਕਿਸੁ ਨਾਲਿ ਕੀਚੈ ਦੋਸਤੀ---------।
10 ਦੁਨੀਆਂ ਧਰਮਸਾਲ ਸਰਾਂ ਹੈ ਬਣਿਆ ਆਵਣ ਜਾਣ ।
ਪੂਜੇ ਜਾਂਦੇ ਜੱਗ 'ਤੇ ਜੋ ਜਪਦੇ ਭਗਵਾਨ ।
'ਜਰਨੈਲ ਸਿੰਘ' ਇਕ ਚਿੱਤ ਹੋ ਸਿਮਰ ਸਦਾ ਕਰਤਾਰ ।
ਕਿਸੁ ਨਾਲਿ ਕੀਚੈ ਦੋਸਤੀ---------।



ਪ੍ਰਸੰਗ

## ਭਾਈ ਮੀਹਾਂ ਸਿੰਘ ਜੀ, ਸਰਜੇ ਤੇ ਗਰਜੇ ਦੀ ਖੋਟੀ ਨੀਤ ਅਤੇ ਭਾਈ ਕੁੰਢਾ ਸਿੰਘ ਤੇ ਉਸ ਦੇ ਸਾਥੀ

ਪਿੰਡ ਬੀਘੜ ਦੇ ਰਹਿਣ ਵਾਲੇ ਸਰਜਾ ਤੇ ਗਰਜਾ ਮੁਸਲਮਾਨ ਮਿਰਜੇ, ਭਾਈ ਮੀਹਾਂ ਸਿੰਘ ਮਿਸਤਰੀ ਨੂੰ ਪੱਗ ਵਟਾ ਕੇ ਧਰਮ ਭਰਾ ਬਣਾ ਕੇ ਸਰਸੇ ਤੋਂ ਆਪਣੇ ਪਿੰਡ ਵਿਚ ਲੈ ਗਏ। ਮਾਲਕ ਦਾ ਭਾਣਾ ਭਾਈ ਮੀਹਾਂ ਸਿੰਘ ਦੀਆਂ ਦੋ ਮੁਟਿਆਰ ਧੀਆਂ ਬਹੁਤ ਖ਼ੂਬਸੂਰਤ ਸੀ। ਜਿਨ੍ਹਾਂ 'ਤੇ ਮਿਰਜੇ ਡੋਲ ਗਏ। ਇਕ ਦਿਨ ਮਿਰਜਿਆਂ ਨੇ ਇਨ੍ਹਾਂ ਕੁੜੀਆਂ ਦਾ ਸਾਕ ਆਪਣੇ ਮੁੰਡਿਆਂ ਵਾਸਤੇ ਮੰਗਿਆ ਤਾਂ ਮੀਹਾਂ ਸਿੰਘ ਨੇ ਇਨਕਾਰ ਕਰ ਦਿੱਤਾ। ਸਰਜੇ ਤੇ ਗਰਜੇ ਨੇ ਕਿਹਾ ਜਾਂ 8 ਦਿਨਾਂ ਦੇ ਅੰਦਰ ਆਪਣੀਆਂ ਕੁੜੀਆਂ ਦਾ ਸਾਕ ਸਾਡੇ ਪੁੱਤਾਂ ਨੂੰ ਕਰਦੇ, ਨਹੀਂ ਤਾਂ ਤੇਰੀਆਂ ਦੋਵੇਂ ਅਸੀਂ ਇਕ ਦਿਨ ਚੁੱਕ ਕੇ ਲੈ ਜਾਵਾਂਗੇ।

ਜਦੋਂ ਇਸ ਘਟਨਾ ਦਾ ਬੀਬੀ ਖੇਮ ਕੌਰ ਨੂੰ ਪਤਾ ਲੱਗਾ, ਜੋ ਮੀਹਾਂ ਸਿੰਘ ਦੀ ਧਰਮ ਪਤਨੀ ਸੀ। ਉਹਨੇ ਆਪਣੇ ਪਤੀ ਨੂੰ ਪੁੱਛਿਆ ਕਿ ਮਿਰਜੇ ਕੀ ਕਹਿੰਦੇ ਨੇ ਤਾਂ ਦੁਖੀ ਮੀਹਾਂ ਸਿੰਘ ਨੇ ਜਵਾਨ ਬੇਟੀਆਂ ਵੱਲ ਹੱਥ ਕਰ ਕੇ ਕਿਹਾ ਕਿ ਮਿਰਜੇ ਆਪਣੀਆਂ ਧੀਆਂ ਦਾ ਜਬਰਨ ਸਾਕ ਮੰਗਦੇ ਨੇ। ਮੈਂ ਸਿੱਖ ਹੋ ਕੇ ਕਿਵੇਂ ਮੁਸਲਮਾਨਾਂ ਨਾਲ ਆਪਣੀ ਧੀ ਵਿਆਹ ਦੇਵਾਂ।

ਜਦੋਂ ਜਵਾਨ ਧੀਆਂ ਨੇ ਸੁਣਿਆਂ ਤਾਂ ਬਾਪੂ ਦੇ ਗਲ ਲੱਗ ਕੇ ਭੁੱਬਾਂ ਮਾਰ ਮਾਰ ਕੇ ਰੋ ਪਈਆਂ। ਤਾਂ ਭਾਈ ਮੀਹਾਂ ਸਿੰਘ ਧੀਆਂ ਦਾ ਬਾਪ ਦੁਖੀ ਹੋਇਆ ਕੁਝ ਦੁਨੀਆਂ ਬਣਾਉਣ ਵਾਲੇ ਰੱਬ ਨੂੰ ਇਉਂ ਕਹਿੰਦਾ ਹੈ-

### (ਕੋਰੜਾ ਛੰਦ)

1 ਪੁੱਛਿਆ ਜਾਂ ਧੀਆਂ ਮੀਹਾਂ ਸਿੰਘ ਰੋ ਪਿਆ,
ਰੱਬ ਡਾਢਾ ਸਾਡੇ 'ਤੇ ਕਰੋਪ ਹੋ ਗਿਆ,
ਪੈਂਦੇ ਦੁੱਖ ਭਾਰੇ ਬੰਦਿਆਂ ਕਲਾਪਿਆਂ ਨੂੰ।
ਰੱਬ ਧੀਆਂ ਦੇਵੇ ਨਾ ਗਰੀਬ ਮਾਪਿਆਂ ਨੂੰ।

2 ਸਰਜਾ ਤੇ ਗਰਜਾ ਜਰ੍ਹਾ ਨਾ ਸੰਗਦੇ,
ਡੋਲ੍ਹੇ ਦੋਹਾਂ ਧੀਆਂ ਦੇ ਚੰਡਾਲ ਮੰਗਦੇ,
ਸਾਡੇ ਘਰ ਚਾਹੁੰਦੇ ਨੇ ਵਿਆਹੁਣਾ ਕਾਕਿਆਂ ਨੂੰ।



3 ਅਸੀਂ ਗੁਰਸਿੱਖ ਉਹ ਮੁਸਲਮਾਨ ਨੇ,
ਫਸਗੀ ਕੜਿੱਕੀ ਵਿਚ ਸਾਡੀ ਜਾਨ ਨੇ,
ਨੱਸ ਜਾਵਾਂ ਕਿੱਥੇ ਛੱਡ ਕੇ ਲਟਾਕਿਆਂ ਨੂੰ।

4 ਧੱਕੇ ਮਾਰੇ ਮੈਨੂੰ ਸੱਥ 'ਚ ਬੁਲਾ ਕੇ ਤੇ,
ਕਹਿੰਦੇ ਸੀ ਤਿਊੜੀਆਂ ਮੱਥੇ 'ਤੇ ਪਾ ਕੇ ਤੇ,
ਮਾਰ ਲੈਣਾ ਉਨ੍ਹਾਂ ਨੇ ਜਬਰ ਡਾਕਿਆਂ ਨੂੰ।

5 ਸਰਜੇ ਤੇ ਗਰਜੇ ਦਾ ਬਹੁਤਾ ਜ਼ੋਰ ਆ,
ਬੰਦਿਆਂ ਤੋਂ ਸਾਡਾ ਪੱਖ ਕਮਜ਼ੋਰ ਆ,
ਔਖੀ ਵੇਲੇ ਕਿਹੜਾ ਦੇਵੇ ਧਰਵਾਸਿਆਂ ਨੂੰ।

6 ਸੁੱਝਦਾ ਨਾ ਕੁਝ ਕਿੱਥੇ ਜਾ ਕੇ ਰਵ੍ਹਾਂ ਮੈਂ,
ਦੱਸ ਰੱਬਾ ਕਿਹੜੇ ਹੁਣ ਖ਼ੂਹ 'ਚ ਪਵਾਂ ਮੈਂ,
ਪਾਣੀ ਕੋਲੋਂ ਔਖਾ ਬਚਣਾ ਪਤਾਸਿਆਂ ਨੂੰ।

7 ਪਿਛਲੇ ਜਨਮ ਜਾਂ ਕੋਈ ਕੀਤਾ ਪਾਪ ਮੈਂ,
ਬਣਿਆ ਗਰੀਬ ਤਾਂ ਧੀਆਂ ਦਾ ਬਾਪ ਮੈਂ,
ਦੇਣਾ ਪੈਣਾ ਲੇਖਾ ਜੁੱਗਾਂ ਦੇ ਸਰਾਪਿਆਂ ਨੂੰ।

8 ਜੇ ਨਾ ਬਾਂਹ ਫੜੀ ਆਣ ਕੇ ਗਰੀਬਾਂ ਦੀ,
ਪੋਚੀ ਜਾਣੀ ਫੱਟੀ ਮਾੜਿਆਂ ਨਸੀਬਾਂ ਦੀ,
'ਜਰਨੈਲ ਸਿੰਘਾ' ਸਿੱਖ ਕਰੇ ਅਰਦਾਸਿਆਂ ਨੂੰ।

ਜਦੋਂ ਧੀਆਂ ਨੇ ਸੁਣਿਆਂ ਤਾਂ ਬਾਪੂ ਨੂੰ ਕਹਿੰਦੀਆਂ ਨੇ, "ਸਾਨੂੰ ਜ਼ਹਿਰ ਲਿਆ ਕੇ ਦਿਉ, ਅਸੀ ਖਾ ਕੇ ਮਰ ਜਾਂਦੀਆਂ ਹਾਂ, ਜਾਂ ਸਾਡਾ ਗਲ ਘੁਟ ਕੇ ਖ਼ਤਮ ਕਰ ਦਿਉ। ਸਾਡਾ ਧਰਮ ਬਚ ਜਾਵੇ, ਤੁਹਾਡੀ ਇੱਜ਼ਤ ਰਹਿ ਜਾਵੇ।

ਜਿਵੇਂ ਭਾਈ ਮੀਹਾਂ ਸਿੰਘ ਦੀਆਂ ਸਿੱਖ ਬੱਚੀਆਂ ਆਪਣੇ ਬਾਪੂ ਨੂੰ ਕਹਿ ਰਹੀਆਂ ਨੇ, ਉਸ ਵੇਲੇ ਦੀ ਦਰਦ ਭਰੀ ਗਾਥਾ ਨੂੰ ਇਸ ਤਰ੍ਹਾਂ ਲਿਖਿਆ ਹੈ :-

1 ਜਦੋਂ ਰੋ-ਰੋ ਮੀਹਾਂ ਸਿੰਘ ਨੇ ਸੁਣਾਇਆ ਵਾਕਿਆ।
ਅੱਗੋਂ ਸੁਣ ਕੇ ਗਰੀਬ ਬੇਟੀਆਂ ਨੇ ਆਖਿਆ।
ਜੀਣਾ ਹੋ ਗਿਆ ਹਰਾਮ ਸਾਡੇ ਸਾਰੇ ਜੀਆਂ ਦਾ, ਬਾਪੂ ਇੱਜ਼ਤ ਬਚਾ ਲੈ।
ਗਲ ਘੁੱਟ ਕੇ ਬੇਸ਼ੱਕ ਤੂੰ ਗਰੀਬ ਧੀਆਂ ਦਾ, ਬਾਪੂ ਇੱਜ਼ਤ ਬਚਾ ਲੈ।

2. ਮਾੜੇ ਹੁੰਦੇ ਨੇ ਨਸੀਬ ਤਾਂ ਗਰੀਬ ਜੰਮਦਾ,
ਲੈ ਕੇ ਆਪਣੇ ਉਹ ਪਿਛਲੇ ਨਸੀਬ ਜੰਮਦਾ,

ਕਾਇਮ ਰਹਿਜੂਗਾ ਨਿਸ਼ਾਨ ਸ਼ਰਮ ਦੀਆਂ ਲੀਹਾਂ ਦਾ, ਬਾਪੂ ਇੱਜ਼ਤ ਬਚਾ ਲੈ।
3 ਮਾੜਾ ਮਿਰਜਿਆਂ ਨੇ ਕੀਤਾ ਪੱਗਾਂ ਨੂੰ ਵਟਾ ਕੇ ਤੇ,
ਪਹਿਲਾਂ ਸਿਰਸਿਉਂ ਲਿਆਂਦਾ ਮਿੱਤਰ ਬਣਾ ਕੇ ਤੇ,
ਕਾਇਮ ਰਿਹਾ ਨਾ ਇਮਾਨ ਬਾਪੂ ਇਨ੍ਹਾਂ ਮੀਹਾਂ ਦਾ।
4 ਰੱਬਾ ਰੂਪ ਏਨਾ ਕਾਹਨੂੰ ਦਿੰਦਾ ਤੂੰ ਗਰੀਬ ਨੂੰ,
ਜੇ ਤੂੰ ਕੱਖਾਂ ਨਾਲੋਂ ਹੌਲੇ ਲਿਖਣਾ ਨਸੀਬ ਨੂੰ,
ਦਿਨ ਤਕੜੇ ਮਨਾਉਂਦੇ ਏਥੇ ਨਿੱਤ ਤੀਆਂ ਦਾ।
5 ਤੇਰਾ ਏਥੇ ਬਾਪੂ ਕਿਸੇ ਨੇ ਵੰਡਾਉਣਾ ਦੁੱਖ ਨਾ,
ਸਿਆਣੇ ਆਖਦੇ ਰੋਹੀ 'ਚ 'ਕੱਲਾ ਹੋਵੇ ਰੁੱਖ ਨਾ,
ਕਿਵੇਂ ਬੱਕਰੀ ਮੁਕਾਬਲਾ ਕਰੂਗੀ ਸ਼ੀਹਾਂ ਦਾ।
6 ਜੇ ਉਹ ਜ਼ੋਰੀ ਲੈ ਗਏ ਚੁੱਕ ਬਾਪੂ ਕੀ ਕਰਾਂਗੀਆਂ ?
ਅੱਗ ਹੁੱਕਿਆਂ 'ਤੇ ਕਿਵੇਂ ਸਿੱਖ ਹੋ ਧਰਾਂਗੀਆਂ ?
ਫੇਰ ਫਾਇਦਾ ਕੋਈ ਨਹੀਂ ਬਾਪੂ ਦੰਦੀਆਂ ਕਰੀਹਾਂ ਦਾ।
7 ਜਾਂ ਕੋਈ ਧਰਮੀ ਇਹ ਟਿੱਕੇ ਖੱਟ ਲਵੇ ਜੱਸ ਦੇ,
ਸਾਡੀ ਦਰਦ ਕਹਾਣੀ ਬੱਬਰਾਂ ਨੂੰ ਦੱਸ ਦੇ,
ਟੋਲਾ ਮਿਲ ਜੇ, ਜੇ ਕਿਤੇ ਧਰਮੀ ਮਸੀਹਾਂ ਦਾ।
8 ਸਾਨੂੰ ਜਾਪਦਾ ਕੂੰਜਾਂ ਤੇ ਬਾਜ ਟੁੱਟ ਪੈਣਗੇ,
ਸਿਹਰੇ ਬੰਨ੍ਹ ਕੇ ਅਖੀਰ ਪਾਪੀ ਢੁੱਕ ਪੈਣਗੇ,
ਦਿੱਤਾ ਵਕਫ਼ਾ ਜਿਨ੍ਹਾਂ ਨੇ ਦਿਨਾਂ ਪੰਜ ਛੀਆਂ ਦਾ।

ਉਧਰ ਇਕ ਬੀਘੜ ਦਾ ਮੀਰਜਾਦਾ ਭਾਈ ਮੀਹਾਂ ਸਿੰਘ ਦਾ ਮਿੱਤਰ ਸੀ, ਜਿਸ ਨੇ ਕਿਹਾ ਕਿ ਮੈਂ ਕੁੰਢਾ ਸਿੰਘ ਬੱਬਰ ਨੂੰ ਜਾਣਦਾ ਹਾਂ ਤੇ ਉਹ ਬੜਾ ਪਰਉਪਕਾਰੀ ਸਿੰਘ ਹੈ। ਜੇ ਕਿਤੇ ਮਿਲ ਗਿਆ ਤਾਂ ਉਸ ਨੂੰ ਲੈ ਕੇ ਆਵਾਂਗਾ।

ਭਾਈ ਕੁੰਢਾ ਸਿੰਘ ਮਾਲਵੇ ਦੇ ਪਿੰਡ ਗਾਜੀਆਣਾ ਦੇ ਰਹਿਣ ਵਾਲਾ ਸੀ। ਪੁਰਾਣੀ ਦੁਸ਼ਮਣੀ ਦੇ ਕਾਰਨ ਇਸ ਨੇ ਕਤਲ ਕੀਤੇ ਤੇ ਭਗੌੜਾ ਹੋ ਗਿਆ ਤੇ ਡਾਕੇ ਮਾਰਨ ਲੱਗ ਪਿਆ। ਇਹਦੇ ਸਾਥੀ ਰਸ਼ਪਾਲ ਸਿੰਘ ਮਹੀਆਂ ਵਾਲਾ, ਚੰਦ ਸਿੰਘ ਫੱਗੂ ਵਾਲਾ, ਤਾਰਾ ਸਿੰਘ ਲੋਪੋਂ, ਬਚਨ ਸਿੰਘ ਲੋਹਾ ਖੇੜਾ, ਸੰਤ ਬਾਬਾ ਉਜਾਗਰ ਸਿੰਘ ਜੀ ਹੀਰੋ ਕਲਾਂ ਵਾਲਿਆਂ ਨੇ ਇਸ ਨੂੰ ਬੱਬਰ ਲਹਿਰ ਵਿਚ ਭਰਤੀ ਕਰਵਾ ਦਿੱਤਾ। ਬੱਬਰਾਂ ਦੀ ਮਾਲਵਾ ਸ਼ਾਖ ਦੇ ਮੋਢੀ ਕਰਤਾਰ ਸਿੰਘ ਛੀਨੀਵਾਲ ਤੇ ਊਧਮ ਸਿੰਘ ਅਤੇ ਹੋਰ ਬਹੁਤ ਸਾਰੇ ਸਾਥੀ ਸਨ। ਬਾਬਾ ਉਜਾਗਰ ਸਿੰਘ ਦੇ ਕਹਿਣ ਉਤੇ ਕੁੰਢਾ ਸਿੰਘ ਨੇ ਪੰਥ ਦੇ ਕਾਤਲ ਗੁਰੂ ਕੇ ਬਾਗ਼



ਵਿਚ ਜ਼ੁਲਮ ਕਰਨ ਵਾਲੇ ਜ਼ਾਲਮ ਬੀ. ਟੀ. ਨੂੰ ਸੋਧਿਆ।

ਇਹ ਘਟਨਾ ਪਿੰਡ ਚੱਠਿਆਂ ਵਾਲਾ, ਜ਼ਿਲ੍ਹਾ ਸੰਗਰੂਰ ਦੀ ਸੀ। ਅੱਜ ਬਾਬਾ ਉਜਾਗਰ ਸਿੰਘ ਜੀ ਨੇ ਬੋਹੇ-ਬੁਢਲਾਡੇ ਦੇ ਬੁੱਛੜਖਾਨੇ ਵਿਚੋਂ ਗਊਆਂ ਛਡਵਾਉਣ ਲਈ ਕੁੰਢਾ ਸਿੰਘ ਜੀ ਨੂੰ ਪ੍ਰੇਰਿਆ। ਬਾਬਾ ਜੀ ਦਾ ਹੁਕਮ ਮੰਨ ਕੇ ਕੁੰਢਾ ਸਿੰਘ ਨੇ ਸ਼ਾਮਾਂ ਦੇ ਟਾਇਮ ਬੋਹੇ-ਬੁਢਲਾਡੇ ਦੀ ਰੋਹੀ ਵਿਚ ਤਾਰਿਆਂ ਦੀ ਛਾਵੇਂ ਬੱਬਰਾਂ ਦੀ ਮੀਟਿੰਗ ਸੱਦੀ ਤੇ ਬੁੱਚੜਖਾਨਾ ਚੁਕਾਉਣ ਲਈ ਆਪਣੇ ਸਾਥੀਆਂ ਨੂੰ ਇਉਂ ਕਹਿੰਦੇ ਨੇ :-

## (ਟਰਨ ਛੰਦ)

1 ਪਹਿਲਾ ਬਦਲਾ ਲੈ ਲਿਆ ਸੀ, ਬੀ. ਟੀ. ਹੱਤਿਆਰੇ ਤੋਂ।
ਹੀਰੋ ਕਲਾਂ ਤੋਂ ਤੁਰ ਪਏ ਸੀ, ਇਕ ਗੁਰੂ ਦੁਵਾਰੇ ਤੋਂ।
ਇਕ ਜਗ੍ਹਾ 'ਤੇ ਮਿੱਥ ਲਈਆਂ ਮੁੜ ਕੇ ਆਉਣ ਦੀਆਂ।
ਬੱਬਰ ਕਰਨ ਸਕੀਮਾਂ ਗਊਆਂ ਛੁਡਵਾਉਣ ਦੀਆਂ।
2 ਕੁੰਢਾ ਸਿੰਘ ਸਰਦਾਰ ਜਵਾਨਾਂ ਤਾਈਂ ਕਹਿੰਦਾ ਏ।
ਭਗਤ ਸੂਰਮੇਦਾਨੀ ਦਾ ਨਾਂ ਜੱਗ 'ਤੇ ਰਹਿੰਦਾ ਏ।
ਲਿਖਣ ਕਵੀਸ਼ਰ ਗਾਥਾ ਪਰਉਪਕਾਰ ਕਮਾਉਣ ਦੀਆਂ।

--------

3 ਇਕ ਨੀਵੀਂ ਜੇਹੀ ਰੋਹੀ ਨੇੜੇ ਬੋਹੇ-ਬੁਲ੍ਹਾਡੇ ਦੇ।
'ਕੱਠੇ ਹੋ ਗਏ ਬੱਬਰ ਉਸ ਥਾਂ ਦੂਰ-ਦੁਰਾਡੇ ਦੇ।
ਗਲ ਲੱਗ-ਲੱਗ ਮਿਲਦੇ ਸੀ ਜਿਉਂ ਕੁੜੀਆਂ ਸਾਉਣ ਦੀਆਂ।

-------

4 ਕੋਈ ਇਹ ਪੈਸਾ ਲੇਖੇ ਧਰਮ ਦੇ ਲਾ ਦੇਈਏ।
ਕਿਸੇ ਗਰੀਬ ਦੀਆਂ ਧੀਆਂ ਲਾ ਖਰਚ ਵਿਆਹ ਦੇਈਏ।
ਪੀੜਤ ਹੋਣ ਕਿਸੇ ਜੋ ਜ਼ੁਲਮੀ ਜਾਬਰ ਰੌਣ ਦੀਆਂ।

---------

5 ਕੋਈ ਕਹੇ ਬੋਹੇ-ਬਲ੍ਹਾਡੇ ਦਾ ਜੋ ਬੁੱਚੜ ਖਾਨਾ ਜੀ।
ਉਨ੍ਹਾਂ ਬੁੱਚੜਾਂ ਤਾਈਂ ਯਾਦ ਕਰਾਈਏ ਨਾਨਾ ਜੀ।
ਕਰਨ ਹਰਕਤਾਂ ਜਿਹੜੇ ਗਊਆਂ ਮਾਰ ਮੁਕਾਉਣ ਦੀਆਂ।

---------

6 ਚੁੱਕ ਲੋ ਬੰਬ ਬੰਦੂਕਾਂ ਜਲਦੀ ਘੱਤ ਵਹੀਰ ਦਿਉ ।
ਗੱਡ ਧਰਮ ਦੇ ਝੰਡੇ ਜ਼ੁਲਮੀ ਮੇਟ ਲਕੀਰ ਦਿਉ ।
ਆਦੀ ਹੋ ਗਈਆਂ ਰਫ਼ਲਾਂ ਮੂੰਹ 'ਚੋਂ ਅੱਗ ਬਰਸੌਣ ਦੀਆਂ ।

----------

7 ਤੁਰ ਪਏ ਘੁੱਪ ਹਨ੍ਹੇਰੇ ਮੋਢੀਂ ਪਾਈਆਂ ਰਫ਼ਲਾਂ ਜੀ ।
ਵੱਡੇ ਰਾਹ 'ਤੇ ਚੜ੍ਹ ਪਏ ਲੰਘ ਭਾਰੀਆਂ ਫਸਲਾਂ ਜੀ ।
'ਜਰਨੈਲ ਸਿੰਘਾ' ਲਿਖ ਵਾਰਾਂ ਅੱਗੇ ਜੁੱਗ ਪਲਟੌਣ ਦੀਆਂ ।

---------

ਉਧਰ ਬੀਘੜਾਂ ਵਾਲਾ ਮਰਾਸੀ ਬਾਬਾ ਉਜਾਗਰ ਸਿੰਘ ਤੋਂ ਕੁੰਢਾ ਸਿੰਘ ਦਾ ਥਾਂ-ਪਤਾ ਪੁੱਛ ਕੇ ਸਿੰਘਾਂ ਨੂੰ ਲੱਭਦਾ ਹੋਇਆ ਬੋਹੇ ਪਿੰਡ ਦੇ ਬੁੱਚੜਖਾਨੇ ਵਾਲੇ ਰਾਹ 'ਤੇ ਰਾਤ ਦੇ ਟਾਈਮ ਭਾਈ ਕੁੰਢਾ ਸਿੰਘ ਨੂੰ ਮਿਲ ਕੇ, ਭਾਈ ਮੀਹਾਂ ਸਿੰਘ ਦੇ ਪਰਵਾਰ ਤੇ ਵਾਪਰਨ ਵਾਲੀ ਘਟਨਾ ਬਾਰੇ ਜਿਵੇਂ ਦੱਸ ਰਿਹਾ ਹੈ। ਇਉਂ ਬਿਆਨ ਕੀਤਾ ਹੈ :-

## (ਪਉੜੀ)

1 ਕਹੇ ਮਰਾਸੀ ਖ਼ਾਲਸਾ ਤੁਹਾਨੂੰ ਸਮਝਾਵਾਂ ।
ਆਖਰ ਗਲ ਨੂੰ ਆਉਂਦੀਆਂ ਟੁੱਟ ਜਾਣ ਜੇ ਬਾਹਵਾਂ ।
ਤੁਸੀਂ ਵਸਾਉਣੀ ਚਾਹੁੰਦੇ ਸੁੱਖ ਨਾਲ ਜੇ ਪਰਜਾ ।
ਕਰਦੇ ਤੰਗ ਗਰੀਬ ਨੂੰ ਸਰਜਾ ਤੇ ਗਰਜਾ ।
2 ਵਿਚ ਬੀਘੜਾਂ ਪਿੰਡ ਦੇ ਮੀਹਾਂ ਸਿੰਘ ਰਹਿੰਦਾ ।
ਦਰਦ ਕਹਾਣੀ ਓਸ ਦੀ ਤੁਹਾਨੂੰ ਮੈਂ ਕਹਿੰਦਾ ।
ਵੱਧ ਗਊਆਂ ਛੱਡਵਾਉਣ ਤੋਂ ਜੇ ਲੈਣਾ ਦਰਜਾ ।
ਕਰਦੇ -----।

3 ਘਰ ਵਿਚ ਮੀਹਾਂ ਸਿੰਘ ਦੇ ਮੁਟਿਆਰ ਦੋ ਧੀਆਂ ।
ਜਬਰੀ ਚੁੱਕ ਲਿਜਾਣੀਆਂ ਮਿਰਗਣੀਆਂ ਸ਼ੀਹਾਂ ।
ਦਾਬੇ ਦੇਣ ਗਰੀਬ ਨੂੰ ਨਿੱਤ ਉਸ ਦੇ ਘਰ ਜਾ ।
ਕਰਦੇ ------।

4 ਸਰਜਾ ਗਰਜਾ ਦੋਨੋਂ ਉਸ ਪਿੰਡ ਦੇ ਗੁੰਡੇ ।
ਜਬਰੀ ਕਹਿਣ ਵਿਆਉਣੇ ਸਿੱਖ ਦੇ ਘਰ ਮੁੰਡੇ ।
ਰੋਅਬ ਉਨ੍ਹਾਂ ਦਾ ਵੇਖ ਕੇ ਸਭ ਜਾਂਦੇ ਡਰ ਜਾ ।
ਕਰਦੇ----।



5 ਮੁੱਛਾਂ ਰੱਖਣ ਕੁੰਢੀਆਂ ਬਹੁਤੇ ਹੰਕਾਰੇ ।
ਪਹੁੰਚ ਉਨ੍ਹਾਂ ਦੀ ਬਹੁਤ ਹੈ ਸਰਕਾਰ-ਦਵਾਰੇ ।
ਭੌਂਕਣ ਨਿੱਤ ਸ਼ਰਾਬ ਪੀ ਹੀਂਗਣ ਜਿਉਂ ਖਰ ਜਾ ।
ਕਰਦੇ-----।

6 ਆਉਣਾ ਦੂਜੀ ਵਾਰ ਨਹੀਂ ਦੁਨੀਆਂ 'ਤੇ ਕੁੰਢੇ ।
ਤੇਰੇ ਤੋਂ ਬਿਨ ਸੋਧਣੇ ਕਿਸੇ ਨੇ ਉਹ ਗੁੰਡੇ ।
ਨਦੀ ਨੇਕੀਆਂ ਵਾਲੜੀ ਹੱਸ-ਹੱਸ ਕੇ ਤਰਜਾ ।
ਕਰਦੇ---।

7 ਸੁਣਕੇ ਕੁੰਢਾ ਸਿੰਘ ਨੂੰ ਝੱਟ ਚੜ੍ਹ ਗਈ ਲਾਲੀ ।
ਕੀਤੀ ਉਸ ਤਿਆਰ ਹੈ ਝੱਟ ਫੌਜ ਅਕਾਲੀ ।
'ਜਰਨੈਲ ਸਿੰਘਾ' ਇਤਿਹਾਸ ਨੂੰ ਲਿਖ ਅੱਗੇ ਭਰ ਜਾ ।
ਕਰਦੇ-------।

ਇਹ ਦਰਦਨਾਕ ਘਟਨਾ ਮੀਰਜਾਦੇ ਤੋਂ ਸੁਣ ਕੇ ਕੁੰਢਾ ਸਿੰਘ ਨੇ ਫੈਸਲਾ ਕੀਤਾ ਕਿ ਪਹਿਲਾਂ ਭਾਈ ਮੀਹਾਂ ਸਿੰਘ ਦੀਆਂ ਕੁੜੀਆਂ ਛੁਡਵਾਈਆਂ ਜਾਣ, ਬੁੱਚੜਖਾਨਾ ਫੇਰ ਚੁਕਾਵਾਂ ।

ਇਕ ਰਾਤ ਦੇ ਸਮੇਂ ਮਰਾਸੀ ਨੂੰ ਨਾਲ ਲੈ ਕੇ ਬੀਘੜ ਦੇ ਖੇਤਾਂ ਵਿਚ ਪਹੁੰਚੇ। ਮਰਾਸੀ ਨੇ ਸ: ਮੀਹਾਂ ਸਿੰਘ ਨੂੰ ਸੱਦ ਕੇ ਲਿਆਂਦਾ ਤੇ ਭਾਈ ਕੁੰਢਾ ਸਿੰਘ ਜੀ, ਭਾਈ ਮੀਹਾਂ ਸਿੰਘ ਨੂੰ ਧਰਵਾਸਾ ਜਿਨ੍ਹਾਂ ਸ਼ਬਦਾਂ ਵਿਚ ਦੇ ਰਹੇ ਨੇ, (ਲਹਿਰੀਏ ਛੰਦ) ਵਿਚ ਦਰਜ ਹੈ:-

## (ਲਹਿਰੀਆ ਛੰਦ)

1 ਬੋਲੇ ਕੁੰਢਾ ਸਿੰਘ ਮੁੱਖ 'ਚੋਂ ਪਿਆਰ ਨਾ ।
ਐਵੇਂ ਮੀਹਾਂ ਸਿੰਘਾ ਹੌਸਲਾ ਤੂੰ ਹਾਰ ਨਾ ।
ਭਾਵੇਂ ਟੱਕਰ ਹੈ ਸਾਡੀ ਸਰਕਾਰ ਨਾ ।
ਧੀਆਂ ਤੇਰੀਆਂ ਦੀ ਅਸੀਂ ਇੱਜ਼ਤ ਬਚਾ ਦਿਆਂਗੇ ।
ਅਸੀਂ ਮੀਹਾਂ ਸਿੰਘਾ ਵੇਖੀਂ ਫੱਕੀਆਂ ਉਡਾ ਦਿਆਂਗੇ ।
2 ਤੇਰੇ ਪਿੰਡ ਦੇ ਮਰਾਸੀ ਸਾਨੂੰ ਦੱਸਿਆ ।
ਹੱਲ ਹੋਜੂ ਤੇਰੀ ਜਲਦੀ ਸਮੱਸਿਆ ।

ਅਸੀਂ ਐਵੇਂ ਨੀ ਗਾ ਰਾਈਫਲਾਂ ਨੂੰ ਚੁੱਕਿਆ ।
ਤੈਨੂੰ ਚਿੱਟੇ ਦਿਨ ਦਾਣੇ ਭੁੰਨ ਕੇ ਵਿਖਾ ਦਿਆਂਗੇ ।
ਚਾਅ ਸਰਜੇ ਤੇ ਗਰਜੇ ਦੇ ਦਿਲਾਂ ਦਾ ਲਾਹ ਦਿਆਂਗੇ ।
-----

3 ਅਸੀਂ ਦੀਪ ਸਿੰਘ ਸੂਰਮੇ ਦੇ ਵੀਰ ਹਾਂ ।
ਯੋਧੇ ਬੱਬਰ ਅਕਾਲੀ ਸੂਰਬੀਰ ਹਾਂ ।
ਹੋਏ ਦੇਸ਼ ਦੀ ਆਜ਼ਾਦੀ ਲਈ ਫ਼ਕੀਰ ਹਾਂ ।
ਅਸੀਂ ਜ਼ਾਲਮਾਂ ਦੇ ਨੱਕ 'ਚ ਨਕੇਲਾਂ ਪਾ ਦਿਆਂਗੇ ।
-----

4 ਅੱਤ ਪੱਟੀ ਵਾਲੇ ਮਿਰਜ਼ੇ ਨੇ ਜਾ ਚਾਈ ਸੀ ।
ਖੋਹ ਲਈ ਧੱਕੇ ਨਾ ਗਰੀਬਣੀ ਦੀ ਜਾਈ ਸੀ ।
ਬਾਬੇ ਤਾਰੂ ਸਿੰਘ ਸੂਰਮੇ ਛੁਡਾਈ ਸੀ ।
ਅਸੀਂ ਸਿੱਖੀ ਪਿੱਛੇ ਸਿਰੋਂ ਖੋਪਰੀ ਲੁਹਾ ਦਿਆਂਗੇ ।
-----

5 ਸਾਕੇ ਯਾਦ ਸਾਨੂੰ ਹਰੀ ਸਿੰਘ ਭੰਗੀ ਦੇ ।
ਕੈਸੇ ਕਾਰਨਾਮੇ ਗੁਰੂ ਕੇ ਭੁਝੰਗੀ ਦੇ ।
ਬੜਾ ਬਲ ਸੀ ਬਾਹਵਾਂ 'ਚ ਯੋਧੇ ਜੰਗੀ ਦੇ ।
ਅਸੀ ਉਨ੍ਹਾਂ ਵਾਂਗੂੰ ਫੜ ਕੇ ਕਸੂਰ ਢਾਹ ਦਿਆਂਗੇ ।
--------

6 ਅਸੀਂ ਨਾਦਰ ਜਹੇ ਰੋਕੇ ਹੱਸ-ਹੱਸ ਕੇ ।
ਸਾਥੋਂ ਭੱਜੇ ਅਬਦਾਲੀ ਜੈਸੇ ਨੱਸ ਕੇ ।
ਸੁੱਖਾ ਸਿੰਘ ਤੇ ਮਹਿਤਾਬ ਵਾਂਗੂੰ ਦੱਸ ਕੇ ।
ਮੱਸੇ ਰੰਘੜ ਦੇ ਕੋਲ ਇਨ੍ਹਾਂ ਨੂੰ ਪਹੁੰਚਾ ਦਿਆਂਗੇ ।
------

7 ਜਿਹੜੇ ਬਣ ਦੇ ਨੇ ਹੁਸਨ ਲੁਟੇਰੇ ਜੀ ।
ਬੰਨ੍ਹ ਲੈਣ ਦੇ ਉਨ੍ਹਾਂ ਨੂੰ ਜਰ੍ਹਾ ਸਿਹਰੇ ਜੀ ।
ਵੇਖੀ ਮੌਤ ਨਾ ਕਰਾਉਂਦੇ ਕਿਵੇਂ ਫੇਰੇ ਜੀ !
ਚਾਅ ਉਨ੍ਹਾਂ ਦੇ ਵਿਆਹਵਾਂ ਵਾਲੇ ਛੇਤੀ ਲਾਹ ਦਿਆਂਗੇ ।
-----



8 ਸਾਡਾ ਕਹਿਣਾ 'ਜਰਨੈਲ' ਕਹਿੰਦਾ ਮੰਨ ਲੈ ।
ਦਿਨ ਉਨ੍ਹਾਂ ਦੇ ਵਿਆਹ ਦਾ ਪੱਕਾ ਬੰਨ੍ਹ ਲੈ ।
ਜਦੋਂ ਪਹੁੰਚਣਗੇ ਤੇਰੇ ਘਰੇ ਜੰਝ ਲੈ ।
ਪਹਿਲਾਂ ਮਿਲਣੀ ਤੋਂ ਲੱਡੂ ਉਨ੍ਹਾਂ ਨੂੰ ਛਕਾ ਦਿਆਂਗੇ ।
--------

ਦਸ ਕੁ ਜਵਾਨ ਰਾਤ ਦੇ ਸਮੇਂ ਭਾਈ ਮੀਹਾਂ ਸਿੰਘ ਦੇ ਘਰ ਪਹੁੰਚ ਕੇ ਬੀਬੀ ਖੇਮ ਕੌਰ ਅਤੇ ਉਸ ਦੀਆਂ ਧੀਆਂ ਤੇ ਛੋਟੇ ਜਿਹੇ ਪੁੱਤਰ ਨੂੰ ਧਰਵਾਸ ਦਿੰਦੇ ਹੋਏ ਕਹਿ ਰਹਿ ਨੇ, ਹੁਣ ਕੋਈ ਫਿਕਰ ਨਹੀਂ ਕਰਨਾ, ਅਸੀਂ ਮਿਰਜਿਆਂ ਦੇ ਮੂੰਹ 'ਚ ਲਗਾਮ ਦੇ ਦੇਵਾਂਗੇ ਤੇ ਬੀਬੀ ਖੇਮ ਕੌਰ ਕਹਿ ਰਹੀ ਸੀ; ਵੀਰ ਜੀ ! ਮੇਰਾ ਮਾਲਕ ਮਾਪਿਆਂ ਦਾ ਕੱਲ੍ਹਾ-ਕੱਲ੍ਹਾ ਪੁੱਤਰ ਹੈ । ਇਸ ਦਾ ਕੋਈ ਭਰਾ ਨਹੀਂ ਹੈ । ਅਸੀਂ ਤਿੰਨ ਭੈਣਾਂ ਹਾਂ । ਸਾਡਾ ਕੋਈ ਭਰਾ ਨਹੀਂ ਹੈ । ਜੇ ਤੁਸੀਂ ਨਾ ਆਉਂਦੇ ਤੇ ਸਾਡਾ ਕਿਸੇ ਨੇ ਵੀ ਦਰਦ ਨਹੀਂ ਸੀ ਵੰਡਾਉਣਾ । ਸੁਣ ਕੇ ਕੁੰਢਾ ਸਿੰਘ ਦਾ ਮਨ ਭਰ ਆਇਆ ਤੇ ਕਹਿਣ ਲੱਗਾ ਬੀਬੀ ਖੇਮ ਕੌਰੇ ਰੋ ਨਾ ਅੱਜ ਤੋਂ ਤੂੰ ਮੇਰੀ ਭੈਣ ਤੇ ਮੈਂ ਤੇਰਾ ਧਰਮ ਦਾ ਭਰਾ, ਜਿਵੇਂ ਭਾਈ ਕੁੰਢਾ ਸਿੰਘ ਜੀ ਬੀਬੀ ਖੇਮ ਕੌਰ ਨਾਲ ਪ੍ਰਣ ਕਰਦਾ ਹੈ । ਕੋਰੜੇ ਛੰਦ 'ਚ ਦਰਜ ਹੈ :-

## (ਕੋਰੜਾ ਛੰਦ)

1 ਕੁੰਢਾ ਸਿੰਘ ਕਹਿਣ ਲੱਗਾ ਖੇਮ ਕੌਰ ਨੂੰ ।
ਭੈਣੇ ਸਾਡੀ ਗੱਲ ਸੁਣ ਕਰ ਕੇ ਗੌਰ ਨੂੰ ।
ਕੀਤੇ ਜੋ ਬਚਨ ਸਿਰਾਂ ਨਾ ਨਿਭਾਉਣਗੇ ।
ਭੈਣੇ ਵੀਰੇ ਤੇਰੇ ਦੁਖੜੇ ਵੰਡਾਉਣਗੇ ।

2. ਹੱਟ ਜਾਹ ਗ਼ਮਾਂ ਦੇ ਲੰਮੇ ਪਾਉਣੋਂ ਵੈਣ ਤੂੰ ।
ਅੱਜ ਤੋਂ ਹੈਂ ਕੁੰਢੇ ਦੀ ਧਰਮ ਭੈਣ ਤੂੰ ।
ਜੀਊਂਦੇ ਰਹੇ ਤਾਂ ਤੈਥੋਂ ਰੱਖੜੀ ਬੰਨ੍ਹਾਉਣਗੇ
-----

3 ਪੱਤ ਮੈਂ ਬਚਾ ਲੂੰ ਗਾ ਧਰਮ ਧੀਆਂ ਦੀ ।
ਰੱਤ ਪੀ ਕੇ ਛੱਡੂ ਮਿਰਜਿਆਂ ਦੇ ਜੀਆਂ ਦੀ ।
ਕੀਤੀਆਂ ਵਧੀਕੀਆਂ 'ਤੇ ਪੱਛੋਤਾਉਣਗੇ ।
------

4 ਖੱਟਣੀ ਹੈ ਨੇਕੀ ਜ਼ਿੰਦਗੀ ਦੇ ਖੇਲ੍ਹ 'ਚੋਂ ।
ਹੋਏ ਤਾਂ ਭਗੌੜੇ ਸੰਗਰੂਰ ਜੇਲ੍ਹ 'ਚੋਂ ।
ਜ਼ਿੰਦਗੀ ਸਫ਼ਲ ਆਪਣੀ ਬਣਾਉਣਗੇ ।

-------

5 ਸਾਥੀ ਅਸੀਂ ਬਣੇ ਗੜਗੱਜ ਬਾਬੇ ਦੇ ।
ਸੁਣੇ ਹੋਣੇ ਤੁਸੀਂ ਬੱਬਰ ਦੁਆਬੇ ਦੇ ।
ਗੋਰੇ ਦੀਆਂ ਜੜ੍ਹਾਂ ਹਿੰਦ 'ਚੋਂ ਹਲੌਣਗੇ ।

-------

6 ਖਾਂਦੇ ਜਿਹੜੇ ਦੁੰਬੇ ਨਿੱਤ ਲਾ ਕੇ ਰਾੜ੍ਹਾ ਨੂੰ ।
ਪਾ ਦਿਆਂਗੇ ਨੱਥ ਖੂਨੀ ਬਘਿਆੜਾਂ ਨੂੰ ।
ਮਾੜੇ ਦੀ ਇੱਜ਼ਤ ਫੇਰ ਨਾ ਤਕੌਣਗੇ ।

------

ਕੁੰਦਾ ਸਿੰਘ ਨੇ ਭਾਈ ਮੀਹਾਂ ਸਿੰਘ ਨੂੰ ਸਮਝਾ ਕੇ ਭੇਜ ਦਿੱਤਾ, ਮਿਰਜਿਆਂ ਦੇ ਘਰ ਨੂੰ । ਉਸ ਨੇ ਮਿਰਜਿਆਂ ਦੇ ਨਾਲ ਵਿਆਹ ਦਾ ਦਿਨ ਇਹ ਕਹਿ ਕੇ ਪੱਕਾ ਕਰ ਲਿਆ ਕਿ ਮੇਰੇ ਘਰ ਵਾਲੀ ਦੇ ਮਾਮੇ ਦੇ ਪੁੱਤ ਭਰਾ ਫੌਜ ਵਿਚੋਂ ਆਏ ਨੇ । ਛੁੱਟੀ ਬਹੁਤ ਹੀ ਥੋੜ੍ਹੀ ਹੈ ਤੇ ਵਿਆਹ 'ਤੇ ਖਰਚਾ ਸਾਰਾ ਉਨ੍ਹਾਂ ਨੇ ਹੀ ਕਰਨਾ ਹੈ । ਦੂਸਰੀ ਗੱਲ ਮੈਂ ਬਹੁਤੇ ਰਿਸ਼ਤੇਦਾਰਾਂ ਨੂੰ ਸੱਦਣਾ ਵੀ ਨਹੀਂ ਤੇ ਦੱਸਣਾ ਵੀ ਨਹੀਂ ਹੈ ਕਿਉਂਕਿ ਖ਼ਤਰਾ ਹੈ ਜੇ ਕਿਤੇ ਸਿੱਖਾਂ ਨੂੰ ਪਤਾ ਚੱਲ ਗਿਆ ਤਾਂ ਫਿਰ ਇਹ ਵਿਆਹ ਨੇਪਰੇ ਨਹੀਂ ਚੜ੍ਹੇਗਾ । ਮਿਰਜੇ ਬੜੇ ਖੁਸ਼ ਹੋਏ ਤੇ ਮਿਥੇ ਪ੍ਰੋਗਰਾਮ ਅਨੁਸਾਰ ਵੀਰਵਾਰ ਦੀ ਸ਼ਾਮ ਨੂੰ ਲੈ ਕੇ ਬਰਾਤ ਜਿਵੇਂ ਮਾਣ ਤੇ ਹੰਕਾਰ ਨਾਲ ਮੁੱਛਾਂ ਵੱਟਦੇ ਬਰਾਤ ਲੈ ਕੇ ਚੜ੍ਹੇ, ਉਸ ਵੇਲੇ ਦੇ ਵੇਰਵੇ ਨੂੰ ਇਉਂ ਦੱਸਿਆ ਜਾ ਰਿਹਾ ਹੈ :-

## (ਡਬਲ ਕਬਿੱਤ)

1 ਦਿਨ ਚੜ੍ਹੇ ਵੀਰਵਾਰ,
ਹੋਏ ਮਿਰਜੇ ਤਿਆਰ,
ਮੌਤ ਭਾਲ ਦੀ ਸ਼ਿਕਾਰ,
ਫਿਰਦੀ ਹੈ ਥੋੜ ਨਾ ।
ਮਿਰਜੇ ਬਰਾਤ ਲੈ ਕੇ ਚੜ੍ਹੇ ਟੌਹਰ ਨਾ ।



2 ਕਈਆਂ ਛਾਪਾਂ-ਛੱਲੇ ਪਾਏ,
ਵੱਟ ਮੁੱਛਾਂ ਨੂੰ ਚੜ੍ਹਾਏ,
ਜਾਣੇ ਮੌਤ ਨਾ ਵਿਆਹੇ,
ਆਗੀਆਂ ਨੇ ਛਾਮਤਾਂ ।
ਨਾਈਆਂ ਕੋਲੋਂ ਤਾਜੀਆਂ ਕਰਾਈਆਂ ਜਾਮਤਾਂ ।

3 ਸਰਜਾ ਗਰਜਾ ਦੋਵੇਂ ਭਾਰੀ,
ਕੀਤੀ ਉਨ੍ਹਾਂ ਨੇ ਤਿਆਰੀ,
ਸੂਟ ਪਾਏ ਨਸਵਾਰੀ,
ਗੁੱਟਾਂ ਉੱਤੇ ਘੜੀਆਂ ।
ਸਿਰੀਂ ਕਲਜੋਗਣਾਂ ਹੱਸਣ ਖੜ੍ਹੀਆਂ ।

4 ਮਾਮੇਂ ਹੋ ਪਏ ਨੇ ਤਿਆਰ,
ਜਿਹੜੇ ਬੜੇ ਹੁਸ਼ਿਆਰ,
ਬਣੇ ਜੰਞ ਦਾ ਸ਼ਿੰਗਾਰ,
ਘੁੰਮਰਾਂ ਨੇ ਪਾਉਣੀਆਂ ।
ਮਿਲਣੀ 'ਚੋਂ ਛਾਪਾਂ ਜਿਨ੍ਹਾਂ ਨੇ ਪਵੌਣੀਆਂ।

5 ਨਾਲ ਚੜ੍ਹੇ ਭਨਵਾਈਏ,
ਜਿਨ੍ਹਾਂ ਵਾਰਨੇ ਰੁਪਈਏ,
ਨਾਲ ਲੈ ਲਏ ਨੇ ਗਵੱਈਏ,
ਜੰਞ ਵਿਚ ਗਾਉਣਗੇ ।
ਮਿਰਜੇ ਦਾ ਕਿੱਸਾ ਸਭ ਨੂੰ ਸੁਣੌਣਗੇ ।

6 ਬੱਧੇ ਲਾੜਿਆਂ ਨੇ ਗਾਨੇ,
ਲੀੜੇ ਫੱਬਦੇ ਸਹਾਨੇ,
ਜੈਸੇ ਚੰਦ ਅਸਮਾਨੇ,
ਫੱਬ ਦੇ ਨੇ ਸਿਹਰੇ ਜੀ ।
ਮੌਤ ਨਾਲ ਹੋਣਗੇ ਜਿਨ੍ਹਾਂ ਦੇ ਫੇਰੇ ਜੀ ।

7 ਨੀਵੇਂ ਗੋਡਿਆਂ ਤੋਂ ਝੱਗੇ,
ਲੜ ਚਾਦਰਾਂ ਦੇ ਛੱਡੇ,
ਕੱਠੇ ਹੋਏ ਕਾਲੇ-ਬੱਗੇ,
ਨਸਲਾਂ ਕਈ ਦਿੱਸਦੀਆਂ ।
ਧੱਕੇ ਨਾਲ ਧੀਆਂ ਵਿਆਹੁਣ ਚੱਲੇ ਸਿੱਖ ਦੀਆਂ ।

8 ਪਾਈ ਢੋਲ ਵਾਲੇ ਜੱਲੀ,
ਜਾਂ ਆਤਿਸ਼ਬਾਜ਼ੀ ਚੱਲੀ,
ਗਿੱਧੇ ਵਿਚ ਤੜਥੱਲੀ,
ਜੋਰੀਂ ਪਾਈ ਮੇਲਣਾਂ ।
ਸੱਪਾਂ ਵਾਂਗੂ ਗਿੱਧੇ 'ਚ ਜਿਨ੍ਹਾਂ ਨੇ ਪੇਲਣਾ ।

9 ਸੁਰਮਾ ਪਾ ਕੇ ਭਰਜਾਈਆਂ,
ਮੁੱਖੋਂ ਇੰਝ ਫ਼ੁਰਮਾਈਆਂ,
ਵਿਆਹ ਲਿਆਉ ਸਿੱਖ ਜਾਈਆਂ,
ਬੇਗਮਾਂ ਬਣਾਵਾਂਗੇ ।
ਮੋਰਾਂ ਤੇ ਗਲਾਬੋ ਆਖ ਕੇ ਬਲਾਵਾਂਗੇ ।

10 ਕਾਜ਼ੀ ਗਏ ਦੋਵੇਂ ਆ,
ਜਿਨ੍ਹਾਂ ਪੜ੍ਹਨੇ ਨਿਕਾਹ,
ਮੁੱਖੋਂ ਕਹਿੰਦੇ ਨੇ ਖ਼ੁਦਾ,
ਤਸਬੀਆਂ ਨੇ ਫੜੀਆਂ ।
ਸਿਰਾਂ ਉੱਤੇ ਆ ਗਈਆਂ ਅਖੀਰੀ ਘੜੀਆਂ ।

11 ਉੱਧਰ ਮੀਹਾਂ ਸਿੰਘ ਪੱਖੀ,
ਜਾਂਦੇ ਬੱਬਰ ਨੇ ਹੱਸੀ,
ਅੱਜ ਨੱਕ ਉੱਤੋਂ ਮੱਖੀ,
ਹੈ ਉਡਾ ਕੇ ਛੱਡਣੀ ।
ਮਿਰਜ਼ਿਆਂ ਦੀ ਜਿਨ੍ਹਾਂ ਨੇ ਬਰਾਤ ਵੱਢਣੀ ।

12 ਜੰਞ ਪਹੁੰਚ ਗਈ ਜਾਂ ਆ,
ਲਈ ਹਵੇਲੀ 'ਚ ਲੰਘਾ,
ਚੜ੍ਹੇ ਮੀਹਾਂ ਸਿਹੁ ਚਾਅ,
ਟੁੱਟੇ ਜੁੜਦੇ ਦਿਲ ਨੀ ।
ਵੇਖੋ ਲੱਗੀ ਹੋਣ ਹੈ ਅਜੀਬ ਮਿਲਣੀ ।

ਆਣ ਪਹੁੰਚ ਗਈ ਬਰਾਤ ਤੇ ਮਿਥੇ ਪ੍ਰੋਗਰਾਮ ਅਨੁਸਾਰ ਮੀਹਾਂ ਸਿੰਘ ਦੋਵੇਂ ਲਾੜਿਆਂ ਦੇ ਪਿਉ, ਦੋ ਲਾੜਿਆਂ ਦੇ ਜੀਜੇ, ਦੋ ਮਾਮੇ ਦੋਵੇਂ ਕਾਜ਼ੀ ਵੱਡੀ ਮਿਲਣੀ ਕਰਨ ਦੇ ਬਹਾਨੇ ਹਵੇਲੀ ਵਿਚ ਵਾੜ ਕੇ ਦਰਵਾਜੇ ਬੰਦ ਕਰਕੇ ਪਿੰਡ ਦੇ ਲੋਕ ਕੋਠਿਆਂ ਦੀਆਂ ਛੱਤਾਂ 'ਤੇ ਖਲੋਤੇ ਮਿਲਣੀ ਵੇਖਣ ਲੱਗੇ ਸਰਜਾ ਤੇ ਗਰਜਾ ਕੜੇ ਤੇ ਛਾਪਾਂ ਪਵਾਉਣ ਲਈ ਬਾਹਵਾਂ ਸਵਾਰ ਰਹੇ ਸਨ ਤੇ ਕੀ ਵੇਖਿਆ ਕੁੰਢੀਆਂ



ਮੁੱਛਾਂ ਵਾਲੇ ਸਿੰਘ ਜਵਾਨ ਅੱਖੀਂ ਲਾਲ, ਮੱਥੇ ਤੇ ਵੱਟ, ਬੁਰਜਾਂ ਜਿੱਡੇ-ਜਿੱਡੇ ਦਸ-ਬਾਰ੍ਹਾਂ ਸ਼ੇਰ, ਬੱਬਰ ਸ਼ੇਰ ਹੱਥ ਵਿਚ ਪੱਕੀਆਂ ਰਾਇਫਲਾਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਕਹਿ ਕੇ ਜਿਵੇਂ ਡੋਲੇ ਦੇ ਕੇ ਲੱਗੇ ਨੇ ਤੋਰਨ, ਉਸ ਵੇਲੇ ਦਾ ਵੇਰਵਾ ਝੋਕ ਛੰਦ ਵਿਚ ਇਸ ਤਰੀਕੇ ਨਾਲ ਪੇਸ਼ ਹੈ, ਸੁਣੋ :-

## (ਝੋਕ ਛੰਦ)

1 ਬੰਨ੍ਹ ਕੇ ਤੇ ਸਿਹਰੇ ਢੁੱਕੇ ਲੈ ਕੇ ਜੰਞ ਲਾੜੇ ਐ ।
ਮਿਲਣੀ ਬਹਾਨੇ ਸਿੱਖ ਨੇ ਹਵੇਲੀ ਵਿਚ ਵਾੜੇ ਐ ।
ਮਾਰ ਕੇ ਜਿੰਦਰਾ ਵਾਂਗਰ ਕੁੱਕੜ ਦੇ ਤਾੜੇ ਐ ।
ਮੁੱਖੜਾ ਵਿਖਾਇਆ ਸਭ ਨੂੰ ਮੌਤ ਸੁਗਾਤ ਦਾ ।
ਮੀਹਾਂ ਸਿੰਘ ਆਦਰ ਕੀਤਾ ਏਦਾਂ ਬਰਾਤ ਦਾ ।

2 ਬੱਬਰਾਂ ਦੇ ਹੱਥੀਂ ਵੇਖੀਆਂ ਜਦੋਂ ਬੰਦੂਕਾਂ ਜੀ ।
ਨਾਗ ਜ਼ਹਿਰੀਲੇ ਵਾਂਗੂ ਮਾਰਦੀਆਂ ਫੂਕਾਂ ਜੀ ।
ਵੇਖ ਕੇ ਮੌਤ ਨੱਚਦੀ ਨਿਕਲ ਗਈਆਂ ਕੂਕਾਂ ਜੀ ।
ਪਏ ਗਏ ਰੰਗ ਪੀਲੇ ਪਲ ਵਿਚ ਵੱਡੇ ਜ਼ਰਵਾਣਿਆਂ ਦੇ ।
ਬੱਬਰਾਂ ਨੇ ਵੈਰੀ ਭੁੰਨ ਤੇ ਵਾਂਗਰਾਂ ਦਾਣਿਆਂ ਦੇ ।

3 ਮਿਸਤਰੀ ਮੀਹਾਂ ਸਿੰਘ ਨੇ ਐਸੇ ਉਹ ਮੰਦਰੇ ਨੇ ।
ਉੱਚੀ ਹਵੇਲੀ ਦੇ ਵਿਚ ਗਿਰ ਗਏ ਸਭ ਅੰਦਰੇ ਨੇ ।
ਦੌੜਨ ਦਰਵਾਜ਼ੇ ਵੱਲ ਨੂੰ ਖੁੱਲ੍ਹਦੇ ਨਾ ਜੰਦਰੇ ਨੇ ।
ਵਰ੍ਹਦੀ ਸੀ ਗੋਲੀ ਜੈਸੇ ਬੱਦਲ ਬਰਸਾਤ ਦਾ ।
ਮੀਹਾਂ ਸਿੰਘ---------।

4 ਜਿਨ੍ਹਾਂ ਨੂੰ ਚਾਅ ਬੜੀ ਸੀ ਛਾਪਾਂ ਤੇ ਛੱਲਿਆਂ ਦੀ ।
ਲੱਗੀ ਹੋਈ ਮਹਿੰਦੀ ਰਹਿ ਗਈ ਹੱਥਾਂ 'ਤੇ ਝੱਲਿਆਂ ਦੀ ।
ਐਸੀ ਫੜਾਈ ਚਾਬੀ ਮਾਇਆ ਦੇ ਗੱਲਿਆਂ ਦੀ ।
ਕੀਤੇ ਚਾਅ ਪਲ ਵਿਚ ਪੂਰੇ ਕਾਜ਼ੀਆਂ ਮੁਲਾਣਿਆਂ ਦੇ ।
ਬੱਬਰਾਂ---------।

5 ਜਿਨ੍ਹਾਂ ਨੂੰ ਚਾਅ ਬੜੇ ਸੀ ਲਾਵਾਂ ਤੇ ਫੇਰਿਆਂ ਦੇ ।
ਲਹਿਗੀਆਂ ਪੱਗਾਂ ਸਿਰਾਂ ਤੋਂ ਬੱਧੇ ਸਣ ਸੇਹਰਿਆਂ ਦੇ ।
ਕੰਧਾਂ ਨਾ ਲੱਗਦੇ ਫਿਰਦੇ ਵਾਂਗ ਬਟੇਰਿਆਂ ਦੇ ।
ਸ਼ੇਲਿਆ ਕਿੰਝ ਵਾਰ ਝੱਲਣਾ ਸ਼ੇਰਾਂ ਦੀ ਘਾਤ ਦਾ ।
ਮੀਹਾਂ ਸਿੰਘ---------।

6 ਸਰਜਾ ਤੇ ਗਰਜਾ ਮਾਰੇ ਵੱਡੇ ਜੋ ਗੁੰਡੇ ਹੈ ।
ਸੁੱਟੇ ਬਰਾਬਰ ਉੱਤੇ ਵਿਆਹ ਵਾਲੇ ਮੁੰਡੇ ਹੈ ।
ਮੁੰਡਿਆਂ ਦੇ ਜੀਜੇ ਦੋਵੇਂ ਨਾਲ ਗਏ ਢੁੰਡੇ ਹੈ ।
ਝੱਲਦੇ ਸਿੰਘ ਰੋਅਬ ਕਦੇ ਨਾ ਰਾਜਿਆਂ ਰਾਣਿਆਂ ਦੇ ।
ਬੱਬਰਾਂ---------।

7 ਡਰਦੇ ਸਭ ਭੱਜੇ ਫਿਰਦੇ ਕੰਧਾਂ ਵੱਲ ਚੜ੍ਹਦੇ ਐ ।
ਲਾਉਂਦੇ ਨੇ ਜ਼ੋਰ ਬਥੇਰਾ ਹੱਥ ਨਾ ਅੜਦੇ ਐ ।
ਮੌਰਾਂ ਵਿਚ ਖਾ ਕੇ ਗੋਲੀਆਂ ਧਰਤੀ 'ਤੇ ਝੜਦੇ ਐ ।
ਲੱਗਦਾ ਨਾ ਪਤਾ ਕਿਸੇ ਨੂੰ ਉਥੇ ਦਿਨ ਰਾਤ ਦਾ ।
ਮੀਹਾਂ-------------।

8 ਮਾਰਨ ਹੱਥ ਮੱਥੇ ਆਖਣ ਕਿਸਮਤ ਅੱਜ ਖੋਟੀ ਏ ।
ਹੋਈ ਨਸੀਬ ਨਾ ਖਾਣੀ ਰਾਤ ਦੀ ਰੋਟੀ ਏ ।
ਹੋ ਗਏ ਸਰੀਰ ਕਈਆਂ ਦੇ ਬੋਟੀ ਤੇ ਬੋਟੀ ਏ ।
ਲੱਤਾਂ ਤੇ ਬ੍ਹਾਵਾਂ ਖਿਲਰੀਆਂ ਵਾਂਗਰਾਂ ਟਾਹਣਿਆਂ ਦੇ ।
ਬੱਬਰਾਂ---------।

9 ਕੰਧਾਂ ਨਾ ਲੱਗੇ ਲੋਕੀਂ ਲੈਂਦੇ ਸੀ ਵੌੜਾਂ ਜੀ ।
ਕਈਆਂ ਨੇ ਖੇਤਾਂ ਵੱਲ ਨੂੰ ਲਾਤੀਆਂ ਦੌੜਾਂ ਜੀ ।
ਔਖੀਆਂ ਬਹੁਤ ਸਹਿਣੀਆਂ ਪੁਲਿਸ ਦੀਆਂ ਤੌੜਾਂ ਜੀ ।
ਲੁਕ ਕੇ ਕੱਟ ਆਈਏ ਕਿਧਰੇ ਵੇਲਾ ਅਫ਼ਾਤ ਦਾ
ਮੀਹਾਂ-------------।

10 ਪੁੱਤਾਂ ਨੂੰ ਮਾਵਾਂ ਲੈ ਕੇ ਵੜਗੀਆਂ ਸਨ ਅੰਦਰੇ ਜੀ ।
ਸਾਰੇ ਦਰਵਾਜ਼ਿਆਂ ਤਾਈਂ ਮਾਰ ਲਏ ਜੰਦਰੇ ਜੀ ।
ਆਉਣ 'ਜਰਨੈਲ' ਕਦੇ ਨਾ ਟਾਈਮ ਇਹ ਚੰਦਰੇ ਜੀ ।
ਡਰਦੀਆਂ ਸਾਹ ਘੁੱਟੀ ਬੈਠੀਆਂ ਛੋਟੇ ਅੰਞਾਣਿਆ ਦੇ ।
ਬੱਬਰਾਂ---------।

ਮਿਰਜਿਆਂ ਨੂੰ ਭੁੰਨ ਕੇ ਮੀਹਾਂ ਸਿੰਘ ਦਾ ਸਮਾਨ ਰਾਤੋ-ਰਾਤ ਗੱਡਿਆਂ 'ਤੇ ਲੱਦ ਕੇ ਪੰਜ ਸੌ ਚਾਂਦੀ ਦਾ ਰੁਪਈਆ ਕੁੜੀਆਂ ਦੀ ਝੋਲੀ ਵਿਚ ਪਾ ਕੇ ਉਨ੍ਹਾਂ ਨੂੰ ਕਿਸੇ ਤਣ-ਪੱਤਣ ਲਾ ਕੇ ਬੱਬਰ ਸ਼ੇਰ ਇਥੋਂ ਤੁਰਦੇ ਬਣੇ। ਬੀਘੜਾਂ ਪਿੰਡ ਦੇ ਲੋਕ ਪੁਲਿਸ ਤੋਂ ਡਰਦੇ ਰਾਤੋ-ਰਾਤ ਨੱਸ ਕੇ ਕਿਤੇ ਦੂਰ ਜਾ ਲੁਕੇ। ਪੁਲਿਸ ਤੇ ਫੌਜ ਦੀਆਂ ਗਾਰਦਾਂ ਆਉਣ ਤੋਂ ਪਹਿਲਾਂ ਪਿੰਡ ਵਿਹਲਾ ਹੋ ਚੁੱਕਾ ਸੀ। ਸਿਰਫ ਉਥੇ ਮਿਰਜਿਆਂ ਦੀਆਂ ਲਾਸ਼ਾਂ ਹੀ ਪਈਆਂ ਸੀ।

